ਸੁਨਤਾਪੀਮੈਤੋਹਿਜਿਯਾਰੋ॥ਅਬਚੇਰੋਮੈਭਯੋਤਿਹਾਰੋ॥ਅਬਜੋਬਸੀਮੋਰਮਨਮਾਹੀ॥ਤਿਸਸਮਔਰਤ੍ਰਿਯਾਕੋਊਨਾਹੀ॥
੩੪॥੧॥ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿਯਾਚਰਿਤ੍ਰੇਮੰਤ੍ਰੀਭੂਪਸੰਬਾਦੇਇਕਸੌਅਠਾਈਚਰਿਤ੍ਰੇਸਮਾਪਤਮ
ਸਤੁਸੁਭਮਸਤੁ॥੧੨੮॥੨੫੨੨॥ਅਫਜੂੰ॥ਦੋਹਰਾ॥ਰਾਵੀਨਦਉਪਰਿਬਸੈਨਗਰਿਸ੍ਯਾਹਬਾਨਾਮ॥ਮਿਰਜਾ
ਕੇਸੰਗਿਦੇਸਤੀਕਰਤਆਠਹੂੰਜਾਮ॥੧॥ਚੌਪਈ॥ਤਾਕੇਦੂਲਹਿਬਿਆਹਨਆਯੋ॥ਯਹਮਿਰਜਾਚਿਤਿਬਿ
ਤਥਫਾਯੋ॥ਯਾਕੋਜਤਨਕਵਨਸੌਕੀਜੈ॥ਯਾਤ੍ਰਿਯਹਅਬਲਾਕਰਿਲੀਜੈ॥੨॥ਤ੍ਰਿਯਹੂਕੇਜਿਯਮੈਯੌਆਈ॥ਪਿ
ਯਾਰੋਮਿਤ੍ਰਨਛੋਰਿਯੋਜਾਈ॥ਯਾਕੋਬਿਆਹਕਹਾਮੈਕਰਿਹੋ॥ਯਾਹੀਸੋਜੀਯਤਹੀਕੈਮਰਿਹੋ॥੩॥ਮੀਤਭ੍ਰਮਤਤੁਮਰੇ
ਜੀਗਰਸੀ॥ਪਤਿਤ੍ਰਿਯਾਭਾਵਜਨਗਿਹਬਸੀ॥ਮੋਰਚਿਤਿਚੋਰਿਤੈਲੀਨੋ॥ਜਾਤੇਬਿਆਹਿਨਹਿਕੀਨੋ॥੪॥ਦੋਹ
ਰਾ॥ਯਸਾਚਕਹਿਤਾਜਿਯਕੀਤੁਮੈਸੁਨੋਹੋਮੀਤਬਨਾਇ॥ਮੁਖਮਾਗੇਬਹੁਦੇਤਨਹਿਯੌਲਘੁਮਾਈਆਇ॥੫॥ਚੌ
ਪਈ॥ਅਬਮੋਹਿਮੀਤਕਹੋਕਾਕਰੌ॥ਤੋਹਿਛਾਡਿਵਾਕੋਨਹਿਵਰੌ॥ਮੋਕਹਬਾਜਪ੍ਰਿਸਟਿਪਰਡਾਰੋ॥ਆਪਨਲੇਕਰਿ
ਸੈਗਸਿਧਾਰੋ॥੬॥ਦੋਹਰਾ॥ਜਬਬੋਲੈਹਮਰੇਧਾਮਨਹਿਰਾਇਬਰਾਤੀਆਇ॥ਤਬਬੋਲਿਮੁਹਿਬਾਜਪੈਡਾਰਿਲੈਜਾਇਤਜ
ਇ॥੭॥ਸਵੈਯਾ॥ਤੇਰੇਪੀਸੰਗਬਿਰਾਤਮੀਤਿਮੈਔਰਕਰੋਗੀਕਹਾਪਤਿਕੈਕੈ॥ਤੋਹਿਕੋਆਜਬਰੋਨਵਰੋਮਰਿਹੋ
ਨਹਿਹਾਲਹਲਾਹਲਖੈਕੈ॥ਨੇਹਬਢਾਇਸੁਕੇਲਕਮਾਇਸੁਦੇਤਤਿਨੈਅਪਨੀਤ੍ਰਿਯਕੈਕੈ॥ਵੈਦਿਨਭੂਲਗਏ
ਤੁਮਕੋਜੀਯਕੈਕੈਸੇਲਾਲਨਲਾਜਲਜੈਕੈ॥੮॥ਪੀਰਿਦ੍ਰਿਜਾਤਪਨੀਪਛੁਤਾਤਬਿਆਹਕੈਜੋਕੋਊਬਾਤਿਸੁਨਾਵੈ॥
ਮਪਾਨਜੈਪਾਨਮੋਰਤਮਾਨਿਨਿਦ੍ਵਾਤਨਸੋਅੰਗੁਰੀਨਚਬਾਵੈ॥ਪ੍ਰਾਰਿਨਿਵਾਇਖਨੈਪੁਹਮਨਖਰੇਖਾਲਿਖੇਮਨਮੇਪ
ਛੁਤਾਵੈ॥ਪਿਯਾਰੀਕੋਪੀਯਤੁਚੋਮਿਰਜਾਪਰੁਬਿਯਾਧਿਕਿਯੋਮਨਮੈਨਸੁਹਾਵੈ॥੯॥ਦੋਹਰਾ॥ਵ੍ਰਚਭਮਨਤੁ
ਮਰੇਰਚੀਔਰਸੁਹਾਤਨਮੋਹਿ॥ਬਿਆਹਿਬਰਾਤੀਜਾਇਹੈਯਲਾਜਨਐਹੈਤੋਹਿ॥੧੦॥ਸਵੈਯਾ॥ਨੇਸਕੋਮੋਰਿ
ਗਏਅਨਤੇਨਹਿਜਾਨਤਪ੍ਰੀਤਿਮਜੀਤਰਹੇਹੋ॥ਪਿਯਾਰੀਹਿਯਪਿਯਾਰੀਪੁਕਾਰਤਿਆਗਤਿਬੀਧਨਮੈਬਹੁਬਾ
ਰਕਪੇਰੋ॥ਤਿਹਮਰੇਇਨਕੇਦੁਹੂੰਬੀਚਕਹੋਕਿਹਭਾਂਤਿਸੁਨੇਹਰਹਿਹੈਰੋ॥੧੧॥ਚੌਪਈ॥ਯਹੈਮਾਨਨੀਮੰਤ੍ਰਬਿਚਾ
ਰਿਯੋ॥ਬੋਲਿਸਖੀਪ੍ਰਤਿਬਚਨਉਚਾਰਿਯੋ॥ਮਿਰਜਾਸਾਥਜਾਇਤੁਮਕਹਿਯੋਹੁ॥ਆਜੁਆਨਸਾਹਬਾਕੋਗ
ਹਿਯੋਹੁ॥ਜਬਵਹਆਇਬਿਯਾਹਕਰਿਲੈਹੈ॥ਤੁਮਰੇਡਾਰਿਫੂਲਸਿਰਿਜੈਹੈ॥ਮੋਰੋਗਏਕਹੋਕਾਕਰਿਹੋ॥
ਉਰਮੈਮਾਰਿਕਟਾਰੀਮਰਿਹੋ॥੧੩॥ਦੋਹਰਾ॥ਜੌਹਮਸੌਲਾਗੀਕਛੂਤੁਮਰੀਲਗਨਿਬਨਾਇ॥ਤੌਮੋਕੌਲੇਜਾਇ
ਯੌਆਜੁਨਿਸਾਕੌਜਾਇ॥੧੪॥ਅੜਿਲ॥ਰੰਗਵਤੀਇਹਭਾਂਤਿਜਬੈਸੁਪਾਯੋ॥ਸਕਲਪੁਰਖਕੋਭੇਸਬਬਾਂ
ਬਨਯੋ॥ਹੋਕੈਬਾਜਅਰੂੜਤਖੇਤਹਕੇਚਲੀ॥ਹੋਲੀਨੇਸਕਲਸੁਬੇਸਸਖੀਬੀਸਕਭਲੀ॥੧੫॥ਚੌਪਈ॥ਚ
ਲੀਸਖੀਆਵਤਤਹਭਈ॥ਜਹਕਛੁਸੁਧਮਿਰਜਾਕੀਲਈ॥ਸਖੀਸਹਿਤਚਾਲਿਸੀਸਜ੍ਰਕਾਯੋ॥ਤਿਹਿਸਾਹ
ਬਬੇਰਿਬੁਲਾਯੋ॥ਮਿਰਜਾਸੁਨਤਬਾਤਿਚੜਿਧਾਯੋ॥ਪਲਕਨਪਰੀਗਾਵਤਿਹਆਯੋ॥ਯਾਹਿਸੁਧਿਜਬਸਾ
ਹਬਾਪਾਈ॥ਤੁਰਤੁਏਕਤਹਸਖੀਪਠਾਈ॥੧੭॥ਦੋਹਰਾ॥ਸੁਨੋਮਿਤ੍ਰਬਿਨੁਨਿਭਈਹਿਯਾਨਪਹੁਚਿਯੋਹੁਆਇ॥
ਜਿਨਕੋਊਸੋਧਿਪਛਨਕੋਤਿਨਪ੍ਰਤਿਕਹੈਨਜਾਇ॥੧੮॥ਚੌਪਈ॥ਬਹੁਰਿਸਖੀਤਹਿਆਨਜਤਾਯੋ॥ਬੋਲਿਬ

ਗਮੈ ਦਿਵਸ ਬਿਤਾਯੋ॥ ਸੂਰਜ ਛਪ੍ਯੋ ਰੈਨ ਜਬ ਭਈ॥ ਬਾੱਵਰ ਗਾਂਵ ਤਾਕੇ ਕੀ ਲਈ॥ ੧੯॥ ਰੈਨ ਭਈ ਤਾਕੇ ਤਬ
ਗਯੋ॥ ਫੂਰਤ ਬਾਜ ਪ੍ਰਿਸਠ ਤਿਹ ਭਯੋ॥ ਹਰਿ ਤਾਕੋ ਦੇਸੋ ਰਿਸਿ ਧਾਰਿਯੋ॥ ਜੋ ਪਹੂਚਿਯੋ ਤਾਕੋ ਸਿਰਿ ਮਾਰਿਯੋ॥ ੨੦॥ ਰੈ
ਨਿਸ ਕਲਤ ਕੋ ਲੈ ਗਯੋ॥ ਉਤਰਤ ਚੜ੍ਹੈ ਦਿਵਸ ਕੇ ਭਯੋ॥ ਬੈਨ ਕੁਮਾਰਿ ਅਧਿਕ ਤਨ ਹਾਰਿਯੋ॥ ਔਰ ਸਾਹ ਬਾਂਸ
ਬਬਿਚਾਰਿਯੋ॥ ੨੧॥ ਸਮਤ ਭਯੋ ਤਪਕ ਛੂਸੈਂ ਗਹਿਯੋ॥ ਤਬ ਬੋਲੈ ਸਭ ਸਮਧਨ ਸੁਨਿ ਲਯੋ॥ ਚੜ੍ਹੈ ਤੁਰੈ ਸਭ ਸੂਕ
ਰਿਸਾਏ॥ ਬਾਂਧੇ ਗੋਲ ਤਹਾਂ ਕਹ ਆਏ॥ ੨੨॥ ਤਬ ਸਾਹਿਬਾਂ ਦ੍ਰਿਗ ਛੋਰ ਨਿਹਾਰਾ॥ ਹੇਰੇ ਚਹੂੰ ਓਰਿ ਅਸਵਾਰਾ
॥ ਸਿਗ ਭਾਈ ਦੋਊ ਤਾਹਿ ਨਿਹਾਰੇ॥ ਕਰੁਨਾ ਬਧੇ ਨੈਨ ਕਜਰਾਰੇ॥ ੨੩॥ ਜੌ ਹਮਰੋ ਪਤਿ ਇਨੈ ਨਿਹਾਰਿ ਹੈ॥ ਦਹੂੰ ਬਾਨ ਦੁ
ਹੂੰਅਨ ਕਹਿ ਹਨਿ ਹੈ॥ ਤਾਤੇ ਕਛੂ ਜਤਨ ਅਬ ਕੀਜੈ॥ ਜਾਤੇ ਰਾਖ ਭਾਇਯਨ ਲੀਜੈ॥ ੨੪॥ ਸੋਵਤ ਹੁਤੋ ਮੀਤ ਨ ਜਗਾਯੋ॥
ਜਾੱਗ ਭਏ ਤਰਕਸਿ ਅਟਕਾਯੋ॥ ਔਰ ਸਸਤ੍ਰ ਲੈ ਕਹੂੰ ਦੁਰਾਯੋ॥ ਖੋਜੇ ਹੁਤੇ ਸੁ ਜਾਤ ਨਹਿ ਪਾਯੋ॥ ੨੫॥ ਤਬ ਲੌ ਆਇ ਸੂਰ
ਸਭ ਗਏ॥ ਮਾਰੈ ਮਾਰ ਪੁਕਾਰਤ ਭਏ॥ ਤਬ ਮਿਰਜਾ ਜੂ ਨੈਨ ਉਘਾਰੇ॥ ਕਹਾ ਭਏ ਹਥਿਯਾਰ ਹਮਾਰੇ॥ ੨੬॥ ਭੌਂ ਗੀਰਤ
ਕਛਿਯੋ ਕਿਆ ਕਾਰਿਯੋ॥ ਤਰਕਸ ਟਾੱਗਿ ਜਾਂਡ ਪੈ ਧਾਰਿਯੋ॥ ਪਹੂੰਚੇ ਆਨਿ ਪਖਰਿਯਾ ਭਾਰੇ॥ ਕਹਾ ਧਰੇ ਤੈ ਸਸਤ੍ਰ ਹਮਾਰੇ॥
੨੭॥ ਸਸਤ੍ਰਨ ਬਿਨਾ ਕਹਾ ਕਹਿ ਮਾਰੋ॥ ਕਹੁ ਨਾਰੀ ਕਿਯਾ ਮੰਤ੍ਰ ਬਿਚਾਰੋ॥ ਸਾਬੀ ਕੇ ਊਸੀ ਰਿਸੇ ਨਾਹੀ॥ ਚਿੰਤਾ ਅਧਿਕ ਬਾਢਿ ਹੈ
ਚਿਤ ਮਾਹੀ॥ ੨੮॥ ਹੇਰਿ ਰਹਿਯੋ ਆਯੁਧ ਨਹਿ ਪਾਏ॥ ਤਬ ਲਗ ਘੇਰਿ ਦੁਬਹਿਯਾ ਆਏ॥ ਤ੍ਰਿਯਾ ਕੋ ਬਾਜ ਪ੍ਰਿਸਠ ਪਰਿ
ਡਾਰਿਯੋ॥ ਨਗਰ ਆਪਨੇ ਓਰਿ ਸਿਧਾਰਿਯੋ॥ ੨੯॥ ਬਿਨੁ ਆਯੁਧ ਪ੍ਰਭ ਜਿਚਾਯਿਯੋ ਜੋ ਨਿਹਾਰਿਯੋ॥ ਨਿਰਭੈ ਹ੍ਵੈ ਸਭਹੂੰਨ ਬਿਚਾ
ਰਿਯੋ॥ ਇਨ ਦੁਹੂੰਅਨ ਕੋ ਜਾਨਨ ਦੈ ਹੈ॥ ਯਾ ਕੋ ਮਾਰਿ ਆਜ ਹੀ ਲੈ ਹੈ॥ ੩੦॥ ਕੇ ਊਪਰ ਰਿਸੈ ਹਥੀ ਧਾਯੋ॥ ਕਿਨੂੰ ਕਾਢਿ ਕਰ ਖੜ
ਗਨ ਚਾਯੋ॥ ਕਿਨੂੰ ਮਾਰਿ ਬਾਨਨ ਕੀ ਕਰੀ॥ ਪਾਗ ਉਤਰਿ ਮਿਰਜਾ ਕੀ ਧਰੀ॥ ੩੧॥ ਪਾਗ ਉਤਰਿ ਤਾ ਕੀ ਜਬ ਗਈ॥ ਮੂੰਡਿ
ਹੇਤਿ ਨਾਂਗ ਤਿਹ ਭਈ॥ ਸੁੰਦਰ ਅਧਿਕ ਕੇਸ ਤਿਹ ਛੂਟੇ॥ ਜਾ ਬਿਹੀ ਸੁਰਿ ਜੁਧ ਕਹੰ ਜੂਟੇ॥ ੩੨॥ ਕਿਨੀ ਬਿਸਿਖ ਕ੍ਰਸਿ ਤਾਹਿ
ਪ੍ਰਹਾਰਿਯੋ॥ ਕਿਨਹੂੰ ਖੜਗ ਕਾਢਿ ਤਿਹ ਮਾਰਿਯੋ॥ ਕਿਨਹੂੰ ਵਾਰ ਗੁਰਜ ਕੋ ਕੀਨੋ॥ ਖੇਤ ਮਾਰਿ ਮਿਰਜਾ ਕੋ ਲੀਨੋ॥ ੩੩॥ ਪ੍ਰਥਮ
ਨਾਸ ਮਿਰਜਾ ਕੋ ਕਰਿਯੋ॥ ਬਹੁਰੋ ਜਾਇ ਸਾਹਿਬਹਿ ਧਰਿਯੋ॥ ਬੈਠੇ ਤਿਸੀ ਬ੍ਰਿਛ ਤਰ ਆਈ॥ ਜਹ ਤਿਨ ਦੁਹੂੰਅਨ ਰੈਨ
ਬਿਤਾਈ॥ ੩੪॥ ਦੋਹਰਾ॥ ਕਮਰ ਛੂਰਾ ਤਾਕੇ ਕੀ ਤੁਰਤੁ ਜਮਧਰ ਲਈ ਨਿਕਾਰਿ॥ ਕਿਯੋ ਪਯਾਨੋ ਮੀਤ ਪਹਿ ਉਦਰ ਕਟਾਰੀ ਮਾ
ਰਿ॥ ੩੫॥ ਚੌਪਈ॥ ਪ੍ਰਥਮ ਮੀਤ ਤਿਹ ਤੇ ਨਿਕਾਰਾਯੋ॥ ਬਹੁਰਿ ਬਿਰਛ ਤਰ ਆਨਿ ਸਵਾਯੋ॥ ਭ੍ਰਾਤਨ ਮੋਹ ਬਹੁਰਿ ਲਖਿ ਕਿ
ਯੋ॥ ਸਸਤ੍ਰ ਨਟਾਗਿ ਜਾਂਡ ਪਰਿ ਦਿਯੋ॥ ੩੬॥ ਪ੍ਰਥਮੇ ਭੂਪ ਹੇਰਿ ਤਿਹ ਬਿਗਸੀ॥ ਨਿਜੁ ਪਤਿ ਕੇ ਤਾਕੋ ਲੈ ਨਿਕਸੀ॥ ਭਾਂਤਿਨ
ਹੇਰਿ ਮੋਹਿ ਮਨ ਆਯੋ॥ ਨਿਜ ਪ੍ਰੀਤਮ ਕੋ ਨਾਸ ਕਰਾਯੋ॥ ੩੭॥ ਵਹ ਤ੍ਰਿਯਾ ਪੀਰ ਪਿਯਾ ਕੇ ਬਰੀ॥ ਆਪਹੁ ਮਾਰਿ ਕਟਾਰੀ ਮ
ਰੀ॥ ਜੋ ਤ੍ਰਿਯ ਚਰਿਤ੍ਰ ਚਹੈ ਸੁ ਬਨਾਵੈ॥ ਦੇਵ ਅਦੇਵ ਭੇਵ ਨਹਿ ਪਾਵੈ॥ ੩੮॥ ਦੋਹਰਾ॥ ਪ੍ਰਥਮ ਤਹਾ ਤੇ ਕਾਢਿ ਕੇ ਪੁ
ਨਿ ਨਿਜ ਮੀਤ ਹਨਾਇ॥ ਪੁਨਿ ਜਮਧਰ ਉਰ ਹਨਿ ਮਰੀ ਭ੍ਰਾਤਿ ਮੋਹ ਕੇ ਭਾਇ॥ ੩੯॥ ਭੂਤ ਭਵਿਖ ਭਵਾਨ ਮੈ ਸੁਨਿਯਤ
ਸਦਾ ਬਨਾਇ॥ ਚਤੁਰ ਚਰਿਤ੍ਰ ਕੋ ਸਦਾ ਭੇਵ ਨ ਪਾਯੋ ਜਾਇ॥ ੪੦॥ ੧॥ ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚ
ਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੧੨੯॥ ੨੫੬੧॥ ਅਫਜੂ
॥ ਚੌਪਈ॥ ਸੁਮਤਿ ਕੁਅਰਿ ਰਾਨੀ ਇਕ ਸੁਨੀ॥ ਬੇਦ ਪੁਰਾਨ ਬਿਖੈ ਅਤਿ ਗੁਨੀ॥ ਸਿਵ ਕੀ ਅਧਿਕ ਉਪਾਸ

ਸਕਰਹੋ॥ਹਰਿ ਹਰਿਸ ਦਾ ਥਕ੍ਰਤ ਤੇਕਹੋ॥੧੨॥ਬਿਸ੍ਨਸਿਖ੍ਯਰਾਜਾਜੂ ਰਹਈ॥ਹਰਿਹਰਿਸਦਾਥਕ੍ਰਤਤੇਕਹਿ
ਸਿਵਕੌਨੈਕਨਮਨਮੈਲਿਆਵੈ॥ਸਦਾਕ੍ਰਿਸਨਕੇਗੀਤਨਗਾਵੈ॥ਰਾਨੀਜੋਇਹਭਾਂਤਿਉਚਾਰੋ॥ਤੋਸਿਵਸਿਵਕਾਹੇ
ਕੌਬਿਚਾਰੋ॥ਚਮਤਕਾਰਯਾਮੈਕਛੁਨਾਹੀ॥ਯਉਆਵਤਮੋਰੇਮਨਿਮਾਹੀ॥੩॥ਚਮਤਕਾਰਸਿਵਤੂੰਮੋਹਿਤਾਊਤੌ
ਤੁਮਕਉਇਹਮਾਰਗਲਿਆਊ॥ਤੌਸਿਵਕੋਕਛੁਚਰਿਤ੍ਰਨਜਾਨੈ॥ਧੰਨਿਪਰਸਾਦਿਤੇਤੁਯੀਦਿਵਾਨੈ॥੧੪॥ਛਪੈ
ਛੰਦ॥ ਪ੍ਰਥਮਤ੍ਰਿਪੁਰਕੋਂਘਾਇਵ੍ਰਿਤ੍ਰਾਤਿਪੁਰਾਰਿਕਹਾਯੋ॥ਬੀਗਜਵਨਮੈਧਾਵਿਰੀਗਾਧਰਨਾਮਸੁਹਾਯੋ॥ਜਟਾਜੂ
ਟਕੌਧਾਰਿਜਟੀਨਾਮਸਦਸੋਹੈ॥ਖਗਮ੍ਰਿਗਜਛਭੁਜੰਗਅਸੁਰਸੁਰਨਰਮੁਨਿਮੋਹੈ॥ਕਰੀਪਾਰਬਤੀਨਾਰਪਾਰ
ਬਤੀਸ੍ਰਭਜਾਨੈ॥ਕਹਾਮੂੜ੍ਹਤੈਰਾਵਭੇਦਤਾਕੋਪਹਿਚਾਨੈ॥੧੫॥ਦੋਹਰਾ॥ ਚਮਤਕਾਰਿਤੁੰਕੌਤੁਰਤੁਮਕੌਦੇ
ਉਦਿਖਾਇ॥ਬਹੁਰਿਸਿਖ੍ਯਾਸਿਵਕੈਕਰੋਂਯਾਮਾਰਗਮੈਲਿਆਇ॥੧੬॥ਚੌਪਈ॥ਜੋਇਹਗੋਜਤਬਪਤਹਿਨਿਹਾ
ਰਿਯੋ॥ਤੁਰਤੁਖਾਟਤੇਪਕਰਪਛਾਰਿਯੋ॥ਸਿਵਸਿਵਆਪਨਤਬਕੀਨੋ॥ਕਛੂਰਾਵਯਹਿਭੇਦਨਚੀਨੋ॥੧੭॥ਕਿ
ਨਪੇਕੈਮੋਕੌਪਟਕਾਯੋ॥ਰਾਨੀਮੈਯਾਕਛੂਨਪਾਯੋ॥ਸਗਲਾਬਿਰਥਾਤੁਮਹਮੈਸੁਨਾਵੈ॥ਹਮਰੇਚਿਤਕੌਤਾਪਮਿਟਾਵੈ
॥੧੮॥ਕਛੁਨਤ੍ਰਤੁਮਬਚਨਉਚਾਰੋ॥ਉਪਰਿਸਿਵਕੋਪਿਯੋਤਿਹਾਰੋ॥ਚਮਤਕਾਰਿਯਹਤੁਮੈਦਿਖਾਯੋ॥ਪਟਕ
ਖਾਟਤੇਭੂਮਗਿਰਾਯੋ॥੧੯॥ਸੁਨਤਬਚਨਮੂਰਖਅਤਿਡਰਿਯੋ॥ਤਾਤਿਨਕੇਪਾਇਨਉਠਿਪਰਿਯੋ॥ਬਿਸਨਜਾਪਜਬ
ਤੈਮੈਤਿਯਾਗਿਯੋ॥ਸਿਵਜੂਕੇਪਾਇਨਸੋਲਾਗਿਯੋ॥੨੦॥ਚਮਤਕਾਰਸਿਵਮੋਹਿਦਿਖਾਯੋ॥ਤਾਤੇਚਰਨਆਪਹੀਡ
ਰਿਯੋ॥ਅਬਚੇਰੋਤਾਕੌਮੈਭਯੋ॥ਬਿਸਨਜਾਪੁਤਬਤੇਤਜਿਦਿਯੋ॥੨੧॥ਦੋਹਰਾ॥ਪਲਕਾਪਰਤੇਰਾਨਿਯਹਿਸੋਤ
ਨ੍ਰਿਪਤਿਕੋਡਾਰਿ॥ਸਿਖ੍ਯਤੁਰਤੁਸਿਵਕੀਕਿਯੋਐਸੇਚਰਿਤ੍ਰਸੁਧਾਰਿ॥੨੨॥੧॥ ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿਯਾਚ
ਰਿਤ੍ਰੇਮੰਤ੍ਰੀਭੂਪਸੰਬਾਦੇਇਕਸੌਤੀਸਵੋਚਰਿਤ੍ਰਸਮਾਪਤਮਸਤੁਸੁਭਮਸਤੁ॥੧੩੦॥੨੫੧੪॥ ਇਤਿਸ੍ਰੀ ਅ
ਫਜੂ॥ ਚੌਪਈ॥ ਬਰਬਤੇਸਰਾਜਾਇਕਭਾਰੋ॥ਚੰਦ੍ਰਬੰਸਬੀਚਉਜਿਯਾਰੋ॥ਭਾਗਮਤੀਤਾਕੀਬਰਿਨਾਰੀ॥
ਚੰਦ੍ਰਕਲਾਈਜਾਤੇਉਜਿਆਰੀ॥੧॥ਦੋਹਰਾ॥ਸੁਨਾਧਾਮਤਕੇਬਡੇਧੁਜਾਰਹੀਫਹਰਾਇ॥ਸਾਚਸੁਰਗਸੋਜਾਨਿ
ਯੈਧੈਲਰਲਖਿਯੋਨਜਾਇ॥੨॥ਚੌਪਈ॥ਦੇਬਿਦਤਰਾਨਿਯਹਿਨਿਹਾਰਿਯੋ॥ਜਨਕਵੂਪਕੀਰਾਸਿਬਿਚਾਰਿਯੋ
॥ਪਠੈਸਹਚਰੀਬੋਲਿਸਖੀਨੋ॥ਕਾਮਕੇਲਤਾਸੋਅਤਿਕੀਨੋ॥੩॥ਬੀਰਦੇਵਰਾਜਾਸੁਨਿਪਾਵਾ॥ਕੇਉਜਾਰਹ
ਮਾਰੇਆਵੈ॥ਅਧਿਕਕੋਪਿਨ੍ਰਿਪਖੜਗਉਚਾਯੋ॥ਪਲਕਨਬੀਤੀਤਹਚਲਿਆਯੋ॥੪॥ਭਾਗਵਤੀਜਬਿ
ਨ੍ਰਿਪਲਖਿਲੀਨੋ॥ਤਾਹਿਚੜਾਇਮਹਲਪਰਿਦੀਨੋ॥ਦਰਿਆਗੋਨਿਜੁਪਤਿਕੌਲਿਯੋ॥ਬਹੁਤਪ੍ਰਕਾਰਸਮਾ
ਗਮਕਿਯੋ॥੫॥ਦੋਹਰਾ॥ਭੂਈਸੌਸਾਰੋਸਦਨਏਕਭੁਰਤੁਭਰਿਯੀਨ॥ਆਜੁਚੋਰਿਇਕਮੈਗਹਿਯੋਨ੍ਰਿਪਸੌਕਹਿ
ਦੀਨ॥੬॥ਚੌਪਈ॥ਕੌਹੌਤੁਤੁਮਤਾਕੌਗਹਿਲਿਆਊ॥ਆਜੁਰਾਵਜੂਤੁਮੈਦਿਖਾਊ॥ਜੋਮੋਹਿਕਹੌਤਾਹਿਸੋਊਕੀ

ਜੋ॥ਬਾਲਮਹਿਲਊਪਰਿਤੇਦੀਜੈ॥੭॥ਪ੍ਰਥਮਨ੍ਰਿਪਹਿਇਹਭਾਂਤਿਜਤਾਈ॥ਬਹੁਰੋਬਾਧਿਜਾਰਕੌਲਿਆਈ॥ਆ
ਪਿਤੇਗਤਿਹਸਾਥਕਮਾਯੋ॥ਬਹੁਰਰਾਵਕੋਆਨਿਦਿਖਾਯੋ॥੮॥ਰਾਨੀਹੇਰਿਤਾਹਿ ਜਿਮਭਰੀ॥ਸਖਿਅਨਕੋਆ
ਗਿਆਐਸੇਕਰੀ॥ਧੌਲਰਤੇਯਾਕੋਤੁਮਡਾਰੋ॥ਆਇਸਰਾਜਾਕੌਨਨਿਹਾਰੋ॥੯॥ਵੈਸਖੀਆਤਾਕੌਲੈਗਈ॥
ਚੀਨ੍ਹਤਸਦਨਸੁਆਰੇਭਈ॥ਸਕਲਰਾਵਕੋਸੋਕਨਿਵਾਰਿਯੋ॥ਰੂਈਪੈਤਾਕੌਗਹਿਡਾਰਿਯੋ॥੧੦॥ਰਾਜੈਲ
ਖੀਦੁਸਟਇਹਘਾਯੋ॥ਤਿਨਤਨਤਨਕਖੇਦਨਹਿਪਾਯੋ॥ਉਠਿਤਹਤੇਨਿਜਧਾਮਸਿਧਾਯੋ॥ਇਹਚਰਿਤ੍ਰ
ਨਿਜਨਾਰਿਲਿਯਾਯੋ॥੧੧॥ਪੁਨਿਰਾਜੈਇਹਭਾਂਤਿਉਚਾਰਿਯੋ॥ਇਹਜੋਚੋਰਧਾਮਤੇਡਾਰਿਯੋ॥ਮੋਹਿਆਨਿਵ
ਭੁਮਿਗਤਿਕਾਦਿਖੈਯੋ॥ਆਗਿਆਮੋਰਿਮਾਨਿਯਾਹਿਲੈਯੋ॥੧੨॥ਜੋਨਰਹਿਯਾਤੇਮਲੇਬਗਾਈ॥ਟੂਕਟੂਕ
ਹ੍ਵੈਕੈਲੈਜਾਈ॥ਤਿਲਤਿਲਭਯੋਨਿਸਟਨਹਿਆਵੈ॥ਤਾਕੌਕੈਨਖੋਜਕਰਿਲ੍ਹਿਆਵੈ॥੧੩॥ਤਿਲਤਿਲ
ਪਾਇਅੰਗਿਤਿਹਿਭਏ॥ਗੀਧਕਾਗਅਰੁਖਭਖਿਗਏ॥ਤਾਕੇਅੰਗਿਦ੍ਰਿਸਟਿਨਹਿਆਵੈ॥ਕੌਨਬਿਧੇਤਕੋ
ਲੈਆਵੈ॥੧੪॥ਭੁਜੰਗਛੰਦ॥ ਦਿਯੋਡਾਰਿਤਾਕੋਮਹਾਰਾਜਐਸੋ॥ਲਹਿਯੋਜਾਇਤਾਕੋਕਛੂਅੰਗਿਕੈਸੇ
॥ਕਈਟੂਕਹ੍ਵੈਕੈਪਰਿਯੋਕਹੂੰਜਾਈ॥ਗਏਗੀਧਐਕਾਕਤਾਕੌਚਬਾਈ॥੧੫॥ਚੌਪਈ॥ਯੌਸੁਨਿਮੋਨਿਨ੍ਰਿ
ਪਤਿਮੁਖਧਰੀ॥ਨ੍ਰਿਸਟਿਰਾਜਕਾਰਜਪਰਕਰੀ॥ਰਾਨੀਅਪਨਾਮੀਤਬਚਾਯੋ॥ਵਾਸਪਕੌਯੌਚਰਿਤ੍ਰਦਿਖਾਯੋ
੧੬॥੧॥ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿਯਾਚਰਿਤ੍ਰੇਮੰਤ੍ਰੀਭੂਪਸੰਬਾਦੇਇਕਸੌਇਕਤੀਚਰਿਤ੍ਰਸਮਾਪਤ
ਸਸਤੁਸੁਭਮਸਤੁ॥੧੩੧॥੨੫੯੦॥ ਅਫਜੂੰ॥ ਚੌਪਈ॥ ॥ਏਕਪਲਾਊਦੇਸਸੁਨੀਜੈ॥ਮੰਗਲਦੇਵਨ੍ਰਿਪ
ਤਿਭਨੀਜੈ॥ਸੁਘਰਕੁਅਰਿਤਾਕੀਬਰਨਾਰੀ॥ਜਨੁਕਜਗਤਕੀਜੋਤਿਸਵਾਰੀ॥੧॥ਗਾਰਬੀਰਾਇਇਕਅਰਤਿ
ਹਲਯੋ॥ਤਾਕੀਮੋਨਿਦੇਹਿਕੋਦਹਿਯੋ॥ਅਮਿਤਭੂਪਤਾਕੋਲਖਿਅਟਕੀ॥ਬਿਸਰਗਈਸਭਹੀਸੁਧਘਟਕੀ
॥੨॥ਸੋਰਠਾ॥ ਪਠਿਯੋਸੋਹਚਰੀਬੁਧਿਲੀਨੋਸਦਨਬੁਲਾਇਕੈ॥ਅਧਿਕਹ੍ਰਿਦੈਦੁਖਪਾਇਕਾਮਕੇਲਤਾ
ਸੌਕਿਯੋ॥੩॥ਦੋਹਰਾ॥ਭਾਂਤਿਭਾਂਤਿਆਸਨਕਰੇਚੂੰਬਨਕਰੇਬਨਾਇ॥ਚਿਮਟਿਚਿਮਟਿਤਾਸੋਰਮੇਛਿਨਕਨ
ਛੋਰਿਯੋਜਾਇ॥੪॥ਚੌਪਈ॥ਮੀਤਅਧਿਕਚਿਤਭੀਤਰਭਾਯੋ॥ਰਾਜਾਕਉਮਨਤੇਬਿਸਰਾਯੋ॥ਮਨਬਚਕਰਮ
ਤਾਹੀਕੀਭਈ॥ਪ੍ਰੀਤਿਯਤੇਨਿਜੁਤ੍ਰਿਯਹ੍ਵੈਗਈ॥੫॥ਨਿਸਦਿਨਰਹਤਧਾਮਤਿਹਿਪਰੀ॥ਜਨੁਤਿਹਿਜੀਤਿਮੁਅ
ਬਰਬਰੀ॥ਰਾਜਾਕੋਤ੍ਰਿਯਜਿਹਦਿਨਆਵੈ॥ਤਾਕੇਸੰਗਿਅਤਿਕੇਲਕਮਾਵੈ॥੬॥ਚੂੰਬਨਐਰਆਲਿੰਗਨਦੇ
ਈ॥ਭਾਂਤਿਭਾਂਤਿਕੇਆਸਨਲੇਈ॥ਹਰਖਠਾਨਿਤ੍ਰਿਯਕੇਲਕਮਾਵੈ॥ਕਾਮਰੀਤਕੀਪ੍ਰੀਤਜਤਾਵੈ॥੭॥ਕਿਨੀ
ਰਾਵਸੋਂਭੇਦਜਤਾਵਾ॥ਕੋਊਜਾਰਤਿਹਾਰੇਆਵਾ॥ਰਾਜਾਤਵਿਤ੍ਰਿਯਦਿਯੋਭੁਲਾਈ॥ਜਾਰਸਾਥਿਅਤਿਪ੍ਰੀ
ਤਿਲਗਾਈ॥੮॥ਦੋਹਰਾ॥ਤੇਮੰਤ੍ਰਨਕੇਬਸਿਭਏਛੋਰੀਸਕਲਸਯਾਨ॥ਉਤਰਾਨੀਇਕਜਾਰਸੋਂਰਮਤਿਰਹੈ

ਭੁਰਿਮਾਨ੍ਯੋ॥੯॥ਚੌਪਈ॥ਸਗਲਕਥਾਸ੍ਰਵਨਨਨ੍ਰਿਪਕਰੀ॥ਕਾਢਿਕ੍ਰਿਪਾਨਹਾਥਿਮੈਧਰੀ॥ਰਾਜਾਗ੍ਰਿਹਰਾਨੀ
ਕੇਆਯੋ॥ਰਖਵਾਰੇਚਹੂੰਓਰਿਬੈਠਾਯੋ॥੧੦॥ਸਖੀਏਕਲਖਿਭੇਦਤਾਸੁਪਾਯੋ॥ਸੁਘਰਕੁਅਰਿਸੌਜਾਇਜ
ਤਾਯੋ॥ਪੈਢਿਗਕਹਾਮੀਤਤੁਮਪਿਆਰੀ॥ਤੋਪਰਿਕਰੀਰਖਵਾਰੀ॥੧੧॥ਤਾਤੇਜਤਨਅਬੈਕਛੁਕੀਜੈ॥ਪ੍ਰਾਨਰਾ
ਖਪ੍ਰੀਤਮਕੌਲੀਜੈ॥ਜੋਯਹਹਾਥਰਾਵਕੇਐਹੈ॥ਤੋਤਿਹਸਹਿਤਜਮਧਾਮਪਠੈਹੈ॥੧੨॥ਦੋਹਰਾ॥ਬਹੁਰਤਦੇਗਮ੍ਰਿ
ਤਤੇਗਚੇਢਾਨੀਲਏਮੰਗਾਇ॥ਦੂਧਧਰਾਰਿਪਾਵਕਬਿਖੈਸਬਹੀਦਏਚੜਾਇ॥੧੩॥ਚੌਪਈ॥ਏਕਦੇ
ਗਮੈਤਿਹਬੈਠਾਯੋ॥ਤਾਪਰਏਕਤਵਾਪਰਿਢਾਰਿਯੋ॥ਮਖਨੀਲੈਘੋਇਯਾਤਿਹਕਾਰਿਯੋ॥ਤਪਤਮਿਟਾਇਤਵ
ਨਪਰਧਾਰਿਯੋ॥੧੪॥ਦੋਹਰਾ॥ਤਵਾਸੁਜਾਰਿਯੋਤਾਸੁਪੈਘੋਇਯਾਧਾਰਿਯੋਬਨਾਇ॥ਲੀਪਿਮ੍ਰਿਤਕਾਸੌਲਿਯੋਦੀ
ਨੀਆਗਿਜਰਾਇ॥੧੫॥ਖੀਰਭਰੀਜਹਦੇਗਥੀਤਹੀਧਰੀਲੈਸੋਇ॥ਦੂਧਪਫੇਨਿਸੌਜਾਨਿਯੈਜਾਰਨਚੀਨੈ
ਕੋਇ॥੧੬॥ਚੌਪਈ॥ਟਰਿਆਵਤਿਰਾਜਾਗੈਲੀਨੋ॥ਭਾਂਤਿਭਾਂਤਿਸੋਆਦਰੁਕੀਨੋ॥ਏਕਮਹਿਲਜੇਹ
ਮੈਸਵਰੇ॥ਤੇਤੁਮਰਾਇਨਿਸਾਟਨਹਿਡਾਰੇ॥੧੭॥ਦੋਹਰਾ॥ਟਰਿਆਰੋਪਤਿਕੋਲਿਯੋਰਹੀਚਰਨਸੋ
ਲਾਗਿ॥ਬਹੁਤਦਿਵਸਨਿਆਏਨ੍ਰਿਪਤਿਧੰਨਿਹਮਾਰੇਭਾਗ॥੧੮॥ਚੌਪਈ॥ਜੋਚਿਤਚਿਤ੍ਰਰਾਵਜੂਆਯੋ॥
ਸੋਆਗੇਤ੍ਰਿਯਭਾਖਸੁਨਾਯੋ॥ਮੈਸਭਸਦਨਢੂੰਢਿਸਦਮੋਕੌਹੌ॥ਜਾਰਪਕਰਜਮਧਾਮਪਠੈਹੌ॥੧੯॥ਸਕ
ਲਸਦਨਫਿਰਿਨ੍ਰਿਪਤਿਦਿਖਾਏ॥ਗਹਿਯੌਲੋਕਿਚੋਰਨਹਿਪਾਏ॥ਜਹਾਂਦੇਗਮਹਿਜਾਰਹਿਡਾਰਿਯੋ॥ਤਹੀ
ਆਨਿਪਤਿਕੌਬੈਠਾਰਿਯੋ॥੨੦॥ਜਬਰਾਜਾਆਵਤਸੁਨਿਪਾਏ॥ਮੋਦਭਯੋਮਨਸੋਕਮਿਟਾਏ॥ਜਹਿਸਭਖਾਨਪ
ਕਵਾਏ॥ਤਬਹੀਭਵਤਸੁਨੇਪਿਯਾਰੇਜਬਹੀ॥੨੧॥ਤਵਨਦੇਗਕੈਢਾਪਨੁਤਾਰਿਯੋ॥ਪ੍ਰਥਮਦੂਧਪਿਯਾਰੇਕੌਪਿਯਾ
ਰੈ॥ਬਹੁਰਿਥਾਰਦੋਦੇਗਨਕੈਦੀਨੋ॥ਮੂਰਖਰਾਵਭੇਦਨਹਿਚੀਨੋ॥੨੨॥ਏਕਦੇਗਅਤਿਥਾਨਪਠਾਈ॥ਦੂਜੀ
ਬੈਰਾਗਨਕੋਦਿਆਈ॥ਤੀਜੀਦੇਗਸਨਿਆਸਨਦਈ॥ਚੌਥਬ੍ਰਹਮਚਾਰਿਯਨਲਈ॥੨੩॥ਪਚਈਦੇਗ
ਚਾਕਰਨਦੀਨੀ॥ਛਠਈਦੇਗਪਿਯਾਦਨਲੀਨੀ॥ਦੇਗਸਪਤਈਤਾਹਿਡਰਾਯੋ॥ਸਖੀਸੰਗਦੈਘਰਪਹੁਚਾਯੋ
॥੨੪॥ਦੇਖਿਤਿਨ੍ਰਿਪਕੇਜਾਗਿਨਿਕਾਰਿਯੋ॥ਮੂੜ੍ਹਰਾਵਕਛੁਸੈਨਬਿਚਾਰਿਯੋ॥ਆਪਿਕਾਚਿਤ੍ਰਰਾਨੀਮੋਦੀਨੋ॥ਮੇ
ਰੇਪਿਤਨਬਧਾਵੈਕੀਨੋ॥੨੫॥ਦੋਹਰਾ॥ਮੁਖਦਿਸਿਜੜਦੇਖਤਰਹਿਯੋਤ੍ਰਿਯਸੌਨੇਹੁਪਜਾਇ॥ਦੇਗਡਾਰਿ
ਰਾਨੀਤੁਰਤੁਜਾਰਪਿਦਯੋਲਘਾਇ॥੨੬॥ਚੌਪਈ॥ਮੂਰਖਰਾਵਥਾਇਮੁਖਰਹਿਯੋ॥ਦੇਖਤਰਹਿਯੋਜਾ
ਰਨਹਿਗਹਿਯੋ॥ਪਾਹੁਨਜੋਖੀਰਪਠਾਈ॥ਖਾਨਲਗੇਦਿਵਨਿਹੁਰਾਈ॥੨੭॥ਜਿਯਤਜਾਰਤ੍ਰਿਯਘ
ਰਪਹੁੰਚਾਯੋ॥ਪਾਹੁਨਰਾਜਲਖਪਾਯੋ॥ਤਿਹਿਪਹੁਚਾਇਸਖੀਜੁਬਿਆਈ॥ਤਬਰਾਨੀਅਤਿਹੀਹਰਖ
ਈ॥੨੮॥ਬਹੁਰਿਰਾਵਰਾਨੀਰਤਿਕੀਨੀ॥ਚਿਤਕੀਬਾਤਤਾਹਿਕਹਿਦੀਨੀ॥ਕਿਨਹੂੰਭ੍ਰਮਮੋਰੇਚਿਤਪਾਯੋ॥

ਤਾਤੇਮੈਦੇਖਨਗ੍ਰਿਹਆਯੋ॥੨੮॥ਪੁਨਿਰਾਨੀਯੌਭਾਤਿਉਚਾਰਿਯੋ॥ਸੁਨਿਨ੍ਰਿਪਤਿਤੁਮਬਚਨਹਮਾਰੋ॥ਜਿਹਿਤੁਹਿ
ਕਹਿਯੋਸੁਮੁਹਿਕਹਿਦੀਜੈ॥ਨਾਤਰਆਸਨਹੋਮਰੀਕੀਜੈ॥੩੦॥ਜਬਰਾਨੀਇਹਭਾਂਤਿਸੁਨਾਈ॥ਤਬਰਾਜੈਸੋ
ਸਖੀਬਤਾਈ॥ਜੁਤੁਮਕਹਿਯੋਸਾਚੀਪਹੁਚਾਵੋ॥ਨਾਤਰਧਾਮਮ੍ਰਿਤਕੇਜਾਵੋ॥੩੧॥ਰਾਨਨਕੋਕੋਊਦੇਸਲਗਾ
ਵੋ॥ਜਿਨਕੋਜਗਤਸਸੀਸੁਨਿਹੁਰਾਵੋ॥ਝੂਠੀਸਖੀਜਾਨਿਬਧਿਕੀਨੋ॥ਮੂਰਖਰਾਵਭੇਦਨਹਿਚੀਨੋ॥੩੨॥ਦੋਹ
ਰਾ॥ਰਾਜਾਕੋਕਰਿਬਸਿਲਿਯੋਦੀਨੋਜਾਰਿਨਿਕਾਰਿ॥ਸਖਿਯਨਮੈਸਾਚੀਭਈਤ੍ਰਿਨੇਜਖੀਸੰਘਾਰਿ॥੩੩॥੧॥
॥ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿਯਾਚਰਿਤ੍ਰੇਮੰਤ੍ਰੀਭੂਪਸੰਬਾਦੇਇਕਸੌਬਤੀਸਵੋਚਰਿਤ੍ਰਸਮਾਪਤਮਸਤੁਸੁ
ਭਮਸਤੁ॥੧੩੨॥੨੬੨੩॥ਅਫਜੂੰ॥ਦੋਹਰਾ॥ ਹੁੰਗਲਬੰਦਰਕੇਹੁਤੇਹਿੰਮਤਸਿੰਘਨ੍ਰਿਪਏਕ॥ਤਹਾਂ
ਜਾਹਜਜਹਾਂਨਕੇਲਾਗਹਿਆਨਿਅਨੇਕ॥੧॥ਚੌਪਈ॥ਸੁਜਨਿਕੁਅਰਿਤਾਕੀਬਰਨਾਰੀ॥ਜਨਕਚੰਦ੍ਰ
ਕੀਚੀਰਿਨਿਕਾਰੀ॥ਜੋਬਨਜੇਬਅਧਿਕਤਿਹਸੋਹੈ॥ਸੁਰਨਰਨਾਗਅਸੁਰਮਨਮੋਹੈ॥੨॥ਪਰਮਸਿੰਘਰਾਜਾ
ਅਤਿਭਾਰੋ॥ਪਰਮਪੁਰਖਜਗਤੁਉਜਿਆਰੋ॥ਤਾਕੀਦੇਹਰੂਪਅਤਿਤ੍ਰਮਕੈ॥ਆਨਹੁਦਿਪਤਦਾਮਨੀਦ
ਮਕੈ॥੩॥ਦੋਹਰਾ॥ ਸੁਜਨਿਕੁਅਰਿਤਾਕੋਮਹਾਰੀਝੀਭੂਪਨਿਹਾਰਿ॥ਗਿਰੀਮੂਰਛਨਾਹ੍ਵੈਧਰਨਿਮਾਰਿਕਰੀ
ਬਿਸੰਭਾਰਿ॥੪॥ਅੜਿਲ॥ਪਠੈਸਹਿਚਰੀਲੀਨੋਤਾਹਿਬੁਲਾਇਕੈ॥ਰਤਿਮਾਨੀਤਿਹਸੰਗਿਸੁਮੋਦਬਢਾ
ਇਕੈ॥ਬਹੁਰਿਬਿਦਾਕਰਿਦਯੋਅਧਿਕਸੁਖਪਾਇਯੋ॥ਹੋਕ ਲਿਖ੍ਯੋਪਕਰਿਧਾਮਹਮਾਰੇਆਯੋ॥੫॥ਭੋ
ਗਮਾਨਿਪਰਗਯੋਪ੍ਰਾਤਪਹਿਆਯੋ॥ਕਾਮਕੇਲਤ੍ਰਿਯਸਾਥਬਹੁਰਉਪਜਾਯੋ॥ਪੁਨਿਰਾਨੀਜੂਬਚਨਮੀਤਸੋਯੋਂਕੀਯੋ॥
ਹੋਹਮਰਾਚਿਤਚੁਰਾਇਲਲਾਜੂਤੁਮਲਿਯੋ॥੬॥ਜਾਤੇਤੁਮਕੋਮੀਤਸੁਪਤਿਕੈਪਾਇਯੈ॥ਤਾਤੇਸੋਊਅਜਚ
ਰਿਤ੍ਰਬਨਾਇਯੈ॥ਜੋਮੈਕਹੋਂਸੁਕਰਿਯਹੁਸਾਜਨਆਇਕੈ॥ਹੋਮੋਕਹਿਹਰਿਲੇਜੈਯਹੁਹਰਖਬਢਾਇਕੈ॥੭॥ਏ
ਕਥਾਂਸਸੈਕੁਪਿਯਾਕਸੀਸੁਧਾਰਿਕੈ॥ਗਾੜੀਰੇਤੀਮਾਤ੍ਰਿਸੁਸਭਨਦਿਖਾਇਕੈ॥ਆਖੈਂਦੋਊਬੰਧਾਇਨਿਸਾਕੋਆ
ਇਕੈ॥ਹੋਹਮਾਰੇਯਾਕੋਬਾਂਧਤੁਰੰਗਧਵਾਇਕੈ॥੮॥ਚੌਪਈ॥ਪ੍ਰਥਮਜੁਨਰਦੋਊਆਖਮੁੰਦਾਵੈ॥ਰਾਤਿਅੰਧੇਰੀ
ਤੁਰੈਧਵਾਵੈ॥ਬਾਦਰਗਸਤਯਾਇਯਾਇਹਸਰਮਾਰੈ॥ਸੋਰਾਨੀਕੇਸਾਥਬਿਹਾਰੈ॥੯॥ਯਹਸੁਨਬਾਤਿਸਭਨਹੂੰਪ
ਯੋ॥ਬਿਨਖਚਲਤਤੁਰੰਗਤੁਵਾਯੋ॥ਰਾਤਿਅੰਧੇਰੀਆਖਿਮੁੰਦਾਵੈ॥ਫੇਰਚਲਾਤਿਕਹੂੰਕਹੂੰਜਾਵੈ॥੧੦॥ਦੇ
ਸਦੇਸਏਸੂਰਚਲਿਆਵੈ॥ਆਖਿਮੁੰਦਦੋਊਤੀਰਚਲਾਵੈ॥ਅਗਧਿਰਾਤ੍ਰਿਕਛੁਤ੍ਰਿਸਟਨਆਵੈ॥ਫੇਰੇਚੋ
ਟਕਹੂੰਕਹੂੰਜਾਵੈ॥੧੧॥ਦੋਹਰਾ॥ ॥ਅਰਧਰਾਤ੍ਰਮੁੰਦਿਦ੍ਰਿਗਨਸਭਕੋਊਤੀਰਚਲਾਇ॥ਜੀਤਨਰਾਨੀਕੋਸਕੈਨਿ
ਸੁਰਨਨਿਦੇਜਾਇ॥੧੨॥ਚੌਪਈ॥ਰਾਜਾਸੂਰਰਖੀਤਿਅਤਿਭਯੋ॥ਰਾਨੀਭਲੋਭੇਦਕਰਿਦਯੋ॥ਸੁਜਨਿਕੁਅ
ਰਿਜੂਕੇਕੇਪੈਹੈ॥ਨਿਜਿਰਾਨਿਨਮੋਕੋਦੇਜੈਹੈ॥੧੩॥ਤਬਲੈਪਰਮਸਿੰਘਜੂਆਏ॥ਜਿਹਰਾਨੀਸੋਕੇਲਕਮਾਏ॥ਭ

ਲੀਬਾਂਤਿਭ੍ਰੋਰਾਤਿਹਦੀਨੋ॥ਭਾਂਤਿਭਾਂਤਿਸੌਆਦੁਰਕੀਨੋ॥੧੪॥ਰੈਨਿਭਈਰਾਜਹਿਬੁਲਾਯੋ॥ਬਹੁਰਿਤਵਨਸੌਕੇ
ਲਕਮਾਯੋ॥ਅੰਧਕਾਰਿਭਏਬਾਂਸਉਤਾਰਿਯੋ॥ਕ੍ਰਿਪਿਯਾਕੇਭੁਪਰਿਧਰਿਮਾਰਿਯੋ॥੧੫॥ਦੋਹਰਾ॥ਕ੍ਰਿਪਿਯਾਹਿ
ਬਾਨਪ੍ਰਹਾਰਿਵੈਸੋਹਿਧਰੀਬਨਾਇ॥ਬਿਦਾਕਿਯੋਗਤਿਮਾਨਿਕੈਐਸੇਮੰਤ੍ਰਸਿਖਾਇ॥੧੬॥ਚੌਪਈ॥ਤੁਮਹੀਅਬਿ
ਰਾਜਾਪੈਜੈਯੋ॥ਐਸੇਬਚਨਉਚਾਰਤਹ੍ਵੈਯੋ॥ਹੌਹੂੰਬਿਸ਼ਿਥੰਬਗਾਵਨਆਯੋ॥ਚਾਹਤਤੁਮੈਚਰਿਤ੍ਰਦਿਖਾਯੋ
॥੧੭॥ਰਾਜਾਕੇਮਨਭਯੋਅਨੰਦਾ॥ਬੋਲਤਬਚਨਕਹਾਂਮਤਿਮੰਦਾ॥ਆਖਿਮੂੰਦਿਦੇਭੂਥਾਨਚਲੈਹੋ॥ਯਾਕੀਦੇ
ਭੁੜਿਆਗਹਿਲੈਹੌ॥੧੮॥ਤਾਕੀਆਖਿਬਾਂਧਿਤਦੇਭੂਲਾਈ॥ਤੀਰਕਮਾਨਹਾਥਮੈਦਈ॥ਚਾਬੁਕਹੈਹਰਿਬਿਸਖ
ਬਨਾਯੋ॥ਉਹਾਹਾਥਿਤ੍ਰਿਯਤਾਲਬਜਾਯੋ॥੧੯॥ਸਭਨਤਰਾਕਸਦ ਸੁਨਿਪਾਯੋ॥ਜਾਕਿਰਾਇਨਤਿਹਿਤੀਰਲਗ
ਯੋ॥ਬਾਜਿਉਤਰਿਗਿਥਲਿਕਹਿਕਹਾ॥ਬਾਂਕੋਬਾਯੁਬਿਰਾਜਤਉਹਾ॥੨੦॥ਭੁਜੰਗਛੰਦ॥ਭਯੋਫਕਰਾਜਾਤ੍ਰਿਯੋਪੰ
ਤ੍ਰਹਾਰੀ॥ਮਨੋਆਨਿਕੈਬਾਤਿਸੈਤਾਨਮਾਰੀ॥ਰਹਿਯੋਮੂੰਡਕੋਨਿਯਾਇਥੈਲੈਨਬੋਲੈ॥ਗਿਰਿਯੋਝੂਮਕੈਭੂਮਿਆਂਖੈਨ
ਖੋਲੈ॥੨੧॥ਘਰੀਚਾਰਿਬੀਤੇਪ੍ਰਭਾਨੈਕਪਾਈ॥ਗਿਰਿਯੋਫੇਰਿਭੂਮੈਕਹੂੰਰਾਵਿਜਾਈ॥ਕਹੂੰਪਾਗਿਛੂਟੀਕਹੂੰਹਾਰਭੂ
ਟੇ॥ਭਿਰੇਬੀਰਜੈਸੇਘੁਮਿਪਾਨੇਨਿਖੂਟੇ॥੨੨॥ਸਭੈਲੋਕਧਾਏਲਯੋਠਾਇਤਾਕੋ॥ਘਨੇਸੀਚਿਕੈਬਾਰਿਗੁਲਾਬਵਾ
ਕੋ॥ਘਰੀਪਾਚਿਪਾਛੈਖਿਤਿਸੁਧਿਪਾਈ॥ਕਰੀਭਾਂਤਿਭ੍ਰਿਤਾਅਨੇਕੈਬਡਾਈ॥੨੩॥ਤੁਰੇਕਾਜਕਾਹੇਮਹਾਰਾਜਮੇ
ਰੋ॥ਲਏਸੂਰਠਾਢੇਸਭੈਸਜਤੇਰੋ॥ਕਹੋਆਰਿਤਾਕੇਕਹੋਬਾਧਿਲਿਆਵੈ॥ਕਹੋਕਾਟਿਕੈਨਾਕਨੀਕੇਲਗਾਵੈ॥
॥੨੪॥ਸਵੈਯਾ॥ਹਿੰਮਤਸਿੰਘਕਹੀਹਸਿਕੈਚਿਤਿਮੈਅਤਿਰੋਸਕੈਮਾਰਿਮਵੂਰੋ॥ਏਕਧਨੀਧਨਿਵਾਜੇਬਨਵੂਸਰਤੀ
ਸਰੋਹੈਬੁਰਸੋਤਮਪੂਰੋ॥ਆਖਨਮੂੰਦਿਹਨਿਯੋਕ੍ਰਿਪਿਯਾਕਹਯਾਪਰਿਕੋਪਿਕਿਯੋਸਭਭੂਰੋ॥ਕੈਸੇਕੈਆਜਹਨੋਇਹਕੋ
ਜੁਹੈਰਾਵਬਡੋਅਰਸੁੰਦਰਸੂਰੋ॥੨੫॥ਚੌਪਈ॥ਕਹਿਐਸੇਨ੍ਰਿਪਸੀਸਭੁਲਾਯੋ॥ਤਾਸੁੰਦਰਪਰਕਛੁਨਬਸਾਯੋ॥
॥ਗ੍ਰਿਹਤੇਕਾਢਿਤ੍ਰਿਯਹਿਪੁਨਿਦੀਨੀ॥ਇਹਿਚਰਿਤ੍ਰਸੇਤੀਹਰਿਲੀਨੀ॥੨੬॥ਦੋਹਰਾ॥ਤਿਹਰਾਨੀਪਾਵਤਭਈਐਸੋ
ਚਰਿਤ੍ਰਬਨਾਇ॥ਲੈਤਾਕੌਗ੍ਰਿਹਕੌਗਯੋਅਧਿਕਪ੍ਰਿਦੇਸੁਖਪਾਇ॥੨੭॥ਸੋਰਠਾ॥ਸਕਿਯੋਨਭੇਦਪਛਾਨਿਇਹਛ
ਲਸੋਂਛੈਲੀਛਲਿਯੋ॥ਰਹਿਯੋਮੋਨਮੁਖਿਠਾਨਿਨਾਰਿਰਹਿਯੋਨਿਹੁਰਾਇਕੈ॥੨੮॥ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿਯ
ਚਰਿਤ੍ਰੇਮੰਤ੍ਰੀਭੂਪਸੰਬਾਦੇਇਕਸੌਤੇਤੀਚਰਿਤ੍ਰਸਮਾਪਤਮਸਤੁਸੁਭਮਸਤੁ॥੧੩੩॥੨੬੫੧॥ਅਫਜੂੰ॥ਚੌਪਈ
॥ਸਬਲਸਿੰਘਰਾਜਾਇਕਭਾਰੀ॥ਬਾਜਮਤੀਤਾਕੀਬਰਨਾਰੀ॥ਕਾਹੂੰਸੌਨਹਿ ਰਾਜਡਰਾਵੈ॥ਸਭਿਇਸਤ੍ਰਨਸੌਕੇਲ
ਕਮਾਵੈ॥੧॥ਜੋਇਸਤ੍ਰੀਤਿਹਕਹੇਨਆਵੈ॥ਤਾਕੀਖਾਟਿਉਠਾਇਮਗਾਵੈ॥ਅਧਿਕਭੋਗਤਾਸੋਨ੍ਰਿਪਕਰਈ॥ਰਾਨੀ
ਤੇਜਿਯਨੇਕਨਡਰਈ॥੨॥ਬਾਜਮਤੀਜਿਯਅਧਿਕਰਿਸਾਵੈ॥ਸਬਲਸਿੰਘਪਰਕੇਛੁਨਬਸਾਵੈ॥ਤਬਤ੍ਰਿਯਏ
ਕਚਰਿਤ੍ਰਬਿਚਾਰਿਯੋ॥ਰਾਜਾਕੇਦੁਰਮਤਤੇਟਾਰਿਯੋ॥੩॥ਰੂਪਵਤੀਜੋਤ੍ਰਿਯਲਖਿਪਾਵੈ॥ਸਬਲਸਿੰਘਸੋਂਜਾਇ
ਸੁਨਾਵੈ॥ਤੁਮਰਾਜਾਤਿਹਤ੍ਰਿਯਹਿਯਹਬੁਲਾਵੈ॥ਕਾਮਕੇਲਤਿਹਿਸਾਥਿਕਮਾਵੈ॥੪॥ਜਬਯੋਂਬਚਨਰਾਵਸੁਨਿ
ਪਾਵੈ॥ਤਿਨਤ੍ਰਿਯਾਕੋਂਬੋਲਪਠਾਵੈ॥ਜਾਕੀਰਾਨੀਪ੍ਰਭਾਉਚਾਰੈ॥ਤਾਕੋਰਾਜਾਸੀਗ੍ਰਬਿਹਾਰੈ॥੫॥ਯਾਮੈਕੌਤਿਕਹਾਥ
ਦਿਖਾਈ॥ਜਾਨਕਹੈਹੂੰਭਿਦੈਅਭਿਭਈ॥ਜਾਤੇਮੋਰਿਰਾਵਸੁਖਪਾਵੈ॥ਵਹੈਬਾਤਿਹਮਰੋਜਿਯਭਾਵੈ॥੬॥ਬਲੀਏਕ

ਸੁੰਦਰਲਖਿਪਾਯੋ॥ਪ੍ਰਥਮਮਦਨਕੀਤ੍ਰਿਯਹਿਭਿਟਾਯੋ॥ਜਬਵਹੁਪੁਰਖਅਧਿਕਰਿਸਿਭਰਿਯੋ॥ਤਬਤ੍ਰਾਸਿਐਸੋਬਚ
ਨਉਚਰਿਯੋ॥੭॥ਦੋਹਰਾ॥ਕਾਮਕੇਲਤ੍ਰਾਸੋਕਰਿਬੋਰਾਨੀਅਤਿਸੁਖਪਾਇ॥ਬਹੁਰਿਬਚਨਤਿਹਪੁਰਖਸੋਐਸੇਕਹਿਯੋਬਨਾ
ਇ॥੮॥ਚੌਪਈ॥ਤੁਮਰੀਪ੍ਰਭਾਕਹੌਕਾਕਰਹੀ॥ਨਿਜਨਾਰੀਰਾਜੈਜੋਚਹੀ॥ਜਾਕੀਤ੍ਰਿਯਸੋਐਂਗਬਿਹਾਰੋ॥ਧ੍ਰਿਗਤ
ਕੌਸਭਜਗਤਉਚਾਰੋ॥੯॥ਦੋਹਰਾ॥ਪ੍ਰਥਮਭੋਗਮਨਭਾਵਤੋਰਾਨੀਕੀਯੋਬਨਾਇ॥ਬਹੁਰਿਬਚਨਤਾਸੋਕਿਯੋ
ਐਸੋਰਿਸਿਜੀਯਉਪਜਾਇ॥੧੦॥ਚੌਪਈ॥ ਤੁਮਰੀਤ੍ਰਿਯਕੋਰਾਵਬੁਲਾਵੈ॥ਕਾਮਭੋਗਤਿਹਸਾਥਕਮਾਵੈ॥
ਤੂੰਨਰਰਿਸਜੋਰਿਯੋਲਾਜਕੌਮਰਈ॥ਪਾਵਕਬਿਖੈਜਾਇਕਿਨਜਰਈ॥੧੧॥ਦੋਹਰਾ॥ਕੈਜਹਮੂਰਖਰਾਵਤੇਬਦ
ਲੋਲੇਯੋਬਨਾਇ॥ਨਾਤਰਬਦ੍ਰਿਕਾਸ੍ਰਮਬਿਖੈਗਰੋਹਿਮਾਂਚਲਜਾਇ॥੧੨॥ਚੌਪਈ॥ਜੋਤ੍ਰਿਯਕਹੋਮੋਹਿ
ਸੋਕਰੌ॥ਸਬਕਾਸਿੰਘਪਤੇਨੈਕਨਡਰੌ॥ਇਨਕੀਨੋਗ੍ਰਿਹਖੁਆਰਹਮਾਰੋ॥ਮੈਹੂੰਤਿਹਤ੍ਰਿਯਸੀਗਿਬਿਹਾਰੌ॥੧੩॥ਗੋਰੇ
ਮਾਤਕਤੁਮਪ੍ਰਥਮਲਗਾਵੌ॥ਸਕਲਤ੍ਰਿਯਾਕੇਭੇਸਛਕਾਵੌ॥ਜਬਤੁਮਕੌਰਾਜਾਲਖਿਪੈਹੈ॥ਤੁਰਤੁਮਦਨਕੇਬ
ਸਹ੍ਵੈਜੈਹੈ॥੧੪॥ਜਾਰਭੇਸਸਭਦੂਰਿਕਰਾਏ॥ਭੂਖਨਅੰਗਅਨੂਪਬਨਾਏ॥ਜਾਇਦਰਸਰਾਜਾਕਉਦਿਯੋ॥ਨ੍ਰਿ
ਪਕੈਮੋਹਿਆਤਮਾਲਿਯੋ॥੧੫॥ਜਬਰਾਜੈਤਾਕੌਲਖਿਪਾਯੋ॥ਦੌਰਿਸਦਨਰਾਨੀਕੇਆਯੋ॥ਹੇਸੁੰਦਰਮੋਤ੍ਰਿਯਾਬਿ
ਹਾਰੀ॥ਜਾਨਕਮਹਾਂਰੁਦ੍ਰਕੀਪਿਆਰੀ॥੧੬॥ਜੌਮੁਹਿਤਿਹਤੂੰਆਜੁਮਿਲਾਵੈ॥ਜੋਮਾਂਗੈਮੁਖਤੇਸੋਪਾਵੈ॥ਰਾਨੀਫੂਲਿਬ
ਚਨਉਨਿਗਾਈ॥ਜੋਮੈਚਾਹਤਥੀਸੋਊਭਈ॥੧੭॥ਸੁਨਤਬਚਨਰਾਨੀਗ੍ਰਿਹਆਈ॥ਤਿਨਜਾਰਕੋਦਯੋਭਿਟਾਈ॥ਜ
ਬਤਾਕੌਨ੍ਰਿਪਹਾਥਚਲਾਯੋ॥ਪਕਰਰਾਵਕੌਤਰੇਦਬਾਯੋ॥੧੮॥ਨ੍ਰਿਪਕੌਪਕਰਿਭੁਜਨਤੋਲਿਯੋ॥ਭੂਨਾਭੋਗਤਾਕੋਦ੍ਰਿ
ੜਦਿਯੋ॥ਤੇਰਿਤਾਰਿਤਨਰੁਧਿਰੁਚਲਾਯੋ॥ਅਧਿਕਰਾਵਮਨਿਮੋਤ੍ਰਿਲਜਾਯੋ॥੧੯॥ਦੋਹਰਾ॥ਗੁਦਾਭੋਗਭੇਤੋਨ੍ਰਿ
ਪਤਿਮਨਮਹਿਗਹਿਯੋਲਜਾਇ॥ਤਾਦਿਨਤੇਕਾਹੂਤ੍ਰਿਯਹਿਲੋਯੌਨਨਿਕਟਬੁਲਾਇ॥੨੦॥ ॥੧॥ਇਤਿਸ੍ਰੀਚਰਿਤ੍ਰਪਖਿ
ਯਾਨੇਤ੍ਰਿਯਾਚਰਿਤ੍ਰੇਮੰਤ੍ਰੀਭੂਪਸੰਬਾਦੇਇਕਸੌਚੌਤੀਸਵੋਂਚਰਿਤ੍ਰਸਮਾਪਤਮਸਤੁਸੁਭਮਸਤੁ॥੧੩੪॥੨੬੭੧॥ਅ
ਫਜੂ॥ਦੋਹਰਾ॥ ॥ਦੁਹਿਤਾਸਾਹੁਫਿਰੰਗਕੀਜਾਕੋਰੂਪਅਪਾਰ॥ਤੀਨਿਭਵਨਭੀਤਰਕਹੂੰਤਾਸਮਔਰਨਨਾਰਿ॥੧॥
ਚੌਪਈ॥ਅਬਦੁਲਨਾਮਮੁਲਾਨਾਭਾਰੋ॥ਸਹਰਜਹਾਨਾਬਾਦਉਜਿਯਾਰੋ॥ਹਾਜਰਾਤਿਜਬਬੈਠਿਮਗਾਵੈ॥ਦੇ
ਵਭੂਤਿਜਿਨਨਬੁਲਾਵੈ॥੨॥ਦੋਹਰਾ॥ਦੇਵਭੂਤਜਿਨਾਂਤਕਹਿਲੇਵੈਨਿਕਟਿਬੁਲਾਇ॥ਜੌਨਬਾਤਚਿਤਮੈਰੁਚੇ
ਤਿਨਤੇਲੇਤਮੰਗਾਇ॥੩॥ਚੌਪਈ॥ਤਾਪੈਪਰੀਬਹੁਤਚਲਿਆਵੈ॥ਕੇਊਨਾਚੈਕੇਊਗਾਵੈ॥ਭਾਂਤਿਭਾਂਤਿਕੇਭਾਵ
ਦਿਖਾਵੈ॥ਦੇਖਨਹਾਰਿਸਭੈਬਲਿਜਾਵਹਿ॥੪॥ਲਾਲਪਰੀਇਕਬਚਨਉਚਾਰੋ॥ਸਾਹਪਰੀਸੁਨਬੈਨਹਮਾਰੋ
॥ਹਦ੍ਰਕਲਾਕੇਅਗਿਇਕਭਾਰੀ॥ਜਾਨਕਰੂਪਕੀਰਾਸਿਸਵਾਰੀ॥੫॥ਦੋਹਰਾ॥ਤਾਹੀਤੇਬਿਧਿਰੂਪਲੈਕੀਨੇਰੂਪਅਨੇ
ਕ॥ਗੀਤ੍ਰਿਰਹੀਮਨਿਰਖਛਬਿਮਨਕ੍ਰਮਸਹਤਬਿਬੇਕ॥੬॥ਚੌਪਈ॥ ॥ਤਾਕੀਪ੍ਰਭਾਜਾਤਨਹਿਕਹੀ॥ਜਾਨਕਫੂ
ਲਮਾਲਤੀਰਹੀ॥ਕਵਨਸੁਕਬਿਤਿਹਪ੍ਰਭਾਉਚਾਰੈ॥ਕੋਟਿਸੁਰਜਨੁਚੜੇਸਬਾਰੇ॥੭॥ਮੁਲਾਨਾਬਾਤਸ੍ਰਵਨ
ਯਹਸੁਨੀ॥ਬਿਰਹਬਿਕਲਹ੍ਵੈਮੂੰਡੀਧੁਨੀ॥ਏਕਦੇਵਤਿਭੇਜਾਤਹਤਾਈ॥ਤਾਕੀਖਾਟਿਉਠਾਇਮੰਗਾਈ॥੮॥ਵਾਸੁ
ਤ੍ਰਿਕੋਕਛੁਨਬਸਾਯੋ॥ਮੁਲਾਕੇਸੰਗਿਭੋਗਕਮਾਯੋ॥ਬੀਤੀਰੈਨਿਭੋਰਜਬਭਯੋ॥ਤਿਹਪਹੁਚਾਇਤਹੀਤਿਨਦਯੋ॥

ਦਈ॥ਐਸੀਬਿਧਿਤਿਹਰੋਜਬੁਲ੍ਯਾਵੈ॥ਹੇਤਉਦੋਤਫਿਰੈਗਯਪਠਾਵੈ॥ਮਨਮਾਨਤਕੇਕੇਲਨਕਰੈ॥ਭਾਂਤਿਭਾਂਤਿਕੇਭੋਗ
ਨਭਰੈ॥੧੦॥ਦੋਹਰਾ॥ ॥ਦੇਵਦੇਖਿਕਾਜੀਨਿਰਖਿਸੁੰਦਰਅਧਿਕਤ੍ਰਯਾਇ॥ਨੌਕਰਚਰਤ੍ਰਾਇਰਤਿਕਰੈਤਾਪੈਕਛੂਨਬਸਾ
ਇ॥੧੧॥ਚੌਪਈ॥ਤਬਤਿਨਏਕਉਪਾਇਬਿਚਾਰ੍ਯੋ॥ਕਰਮੈਏਕਪਤ੍ਰਲਿਖਿਡਾਰਿਯੋ॥ਕਾਜੀਸਾਥਿਬਾਤਿਯੌਕਹੀ॥
ਮੋਰੇਹਉਸਚਿਤਾਇਕਰਹੀ॥੧੨॥ਦੋਹਰਾ॥ਅਬਲੌਇਸਚਰਨਦਿਲੀਸਕੇਇਕ੍ਰਿਗਨਬਿਲੋਕੇਨਾਹਿ॥ਯਹੈਹੌਸਮਨਮੇ
ਭਈਤਨੁਕਾਜਿਨਕੇਨਾਹਿ॥੧੩॥ਦੇਵਸਾਥਕਾਜੀਕਹ੍ਯੋ॥ਯਾਕੋਭਵਨਦਿਖਾਇ॥ਬਹੁਰੋਖਾਟਉਠਾਇਕੈਦੀਜ
ਹੁਤਿਯਾਪਹੁਚਾਇ॥੧੪॥ਚੌਪਈ॥ਤਾਕੋਦੇਵਤਹਾਲੈਗਯੋ॥ਸਭਹੀਧਾਮਦਿਖਾਵਤਭਯੋ॥ਜਾਹਿਜਾਹਿਕਉ
ਪੂਤਿਦਿਖਾਰਿਯੋ॥ਹਰਅਰਿਸਰਤਾਤ੍ਰਿਯਕੋਮਾਰਿਯੋ॥੧੫॥ ਚਿੰਤ੍ਰਦੇਵਕੋਹੇਰਤਭਈ॥ਪਤਿਯਾਡਾਰਿਹਾਥਤੇਦ
ਈ॥ਆਪੁਬਹੁਰਿਕਾਜੀਕੇਆਈ॥ਉਤਿਪਤਿਯਾਤਿਨੌਛੋਰਿਬਚਾਈ॥੧੬॥ਦੋਹਰਾ॥ਫਿਰਿਗਰਾਵਕੀਮੋਤਬ
ਤਲਿਯਾਵਤਦੇਵਉਠਾਇ॥ਮੋਸੋਕਾਜੀਮਾਨਿਰਤਿਦੇਤਤਹਾਪਹੁਚਾਇ॥੧੭॥ਮੈਤੁਮਪਰਅਟਕਤਭਈਤਾਤੇ
ਲਿਖ੍ਯੋਬਨਾਇ॥ਨਿਜੁਨਾਰੀਮਹਿਕੀਜਿਯੋਦੇਵਕਾਜਿਯਹਿਧ੍ਯਾਇ॥੧੮॥ਚੌਪਈ॥ਤਬਤਿਨਜੰਤ੍ਰਮੰਤ੍ਰਬਹੁ
ਕਰੇ॥ਜਾਤੇਦੇਵਰਾਜਜੁਜਰੇ॥ਬਹੁਰਕਾਜਿਯਹਿਪਕਰਿਮੰਗਾਯੋ॥ਮੁਸਕਬਾਂਧਿਦਰਿਯਾਇਡੁਬਾਯੋ॥੧੯॥ਬਹੁ
ਰੌਤਿਨਤ੍ਰਿਯਾਕੋਬਿਰਿਯੋ॥ਭਾਂਤਿਭਾਂਤਿਕੇਭੋਗਨਭਰਿਯੌ॥ਦੇਵਰਾਜਮੰਤ੍ਰਨਸੌਜਾਰਿਯੋ॥ਤਾਪਾਛੇਕਾਜੀਕੌਮਾਰਿਯੌ॥
ਜੋਚਤੁਰਚਿਤਚਰਿਤ੍ਰਬਨਾਯੋ॥ਅਗਮੈਚਹਿਯੌਵਹੈਪਤਿਪਾਯੋ॥ਦੇਵਰਾਜਕੋਆਦਿਜਰਾਇਸਾ॥ਤਾਪਾਛੇਕਾਜੀ
ਕਹਿਘਾਇਸਾ॥੨੧॥ਦੋਹਰਾ॥ਨ੍ਰਿਪਸੁਤਕੌਭਰਤਾਕਿਯੌਚਤਰਾਚਰਿਤ੍ਰਸੁਧਾਰਿ॥ਮਨਮਾਨਤਕੇਬਹੁਬਰਿਯੌਦੇਵਿ
ਕਾਜਿਯਮਾਰਿ॥੨੨॥੧॥ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿਯਾਚਰਿਤ੍ਰੇਮੰਤ੍ਰੀਭੂਪਸੰਬਾਦੇਇਕਸੌਪੈਤੀਸਵੋਚਰਿਤ੍ਰ
ਸਮਾਪਤਿਮਸਤੁਸੁਭਮਸਤੁ॥੧੩੫॥੨੬੯੩॥ਅਫਜੂੰ॥ਦੋਹਰਾ॥ਧਰਮਛੇਤ੍ਰਕੁਰਛੇਤ੍ਰਕੋਰਥਬਿਚਿਤ੍ਰਨ੍ਰਿਪਏ
ਕ॥ਤਾਜਰਾਜਸੰਪਤਿਸਹਿਤਜੀਤੇਜੁਧਅਨੇਕ॥੧॥ਚੌਪਈ॥ਭ੍ਰਮਰਮਤੀਤਾਕੀਬਰਨਾਰੀ॥ਜਾਨੁਕਚੰਦ੍ਰਕੋਚੀ
ਰਿਨਿਕਾਰੀ॥ਜੋਬਨਜੇਬਅਧਿਕਤਿਹਸੋਹੈ॥ਸੁਰਨਰਨਾਰਿਭੁਜੰਗਨਮੋਹੈ॥੨॥ਭਦ੍ਰਭਵਾਨੀਇਕਸੰਨਿਯਾਸੀ॥ਜਾ
ਨੁਕਆਪੁਗੜ੍ਹਿਯੋਅਬਿਨਾਸੀ॥ਰਾਨੀਲਖਿਜੋਜਬੇਅਭਿਮਾਨੀ॥ਨਿਰਖਰੂਪਹ੍ਵੈਗਈਦਿਵਾਨੀ॥੩॥ਦੋਹਰਾ॥ਭ੍ਰ
ਦ੍ਰਭਵਾਨੀਕੇਸਦਨਦੀਨੀਸਖੀਪਠਾਇ॥ਭਵਨਬੁਲ੍ਯਾਯੋਭਦ੍ਰਕਰਿਭ੍ਰਮਰਕਲਾਸੁਖਪਾਇ॥੪॥ਅੜਿਲ॥
ਸੁਨਤਭਵਾਨੀਭਦ੍ਰ[illegible]ਤਹਆਇਯੋ॥ਭ੍ਰਮਰਕਲਾਕੋਰੂਪਨਿਰਖਿਸੁਖਪਾਇਯੋ॥ਨਾਥਭਲੀਬਿਧਿਰੌਸ
ਦਾਸੁਖਸੰਗਹੀ॥ਹੋਆਜਸੁਭੇਦੁਖਬਿਸਰੇਨਿਰਖਤਅੰਗਹੀ॥੫॥ਦੋਹਰਾ॥ਭ੍ਰਮਰਕਲਾਤਾਕੋਨਿਰਖਿਬਿਸਰੇ
ਸੋਕਅਪਾਰ॥ਮੈਦਯਾਢਿਯੌਤਨਮੇ[illegible]ਨੌਸੁਖੀਕਰੇਕਰਤਾਰਿ॥੬॥ਤ੍ਰਾਰੋਸਾਰੀਨੀਲਕੀਓਢਿਅਚੂਕੇਭੂਖੇਨਾਲ
ਗੇਅਟਿਕਨਾਢੇਰਹੇਬਡੇਬਿਰਹਿਯਾਨੈਨ॥੭॥ਛੰਦ॥ਪਰਬਮਬਿਰਹਹਮਬਰੇਮੂੰਡਆਪਨੇਮੂੰਡਾਯੋ॥ਬਹੁਰਬਿ
ਰਹਿਕੇਬਰੇਜਟਨਕੋਸੀਸਰਖਾਯੋ॥ਧੂਰਿਸੀਸਮੈਡਾਰਿਅਧਿਕਜੋਗੀਸਕਹਾਏ॥ਜਬਤੇਬਨਕੋਗਏਬਹੁਰਪੁਰ
ਮਾਝਨਆਏ॥੮॥ਛੰਦ॥ਪ੍ਰਥਮਅਤ੍ਰਗਿਰਿਖਭਏਬਰੀਅਨਮੁਯਾਜਿਨਹੂ॥ਬਹੁਰਿਰਾਮਸੁਭਏਕਰੀਸੀਤਾਤ੍ਰਿ
ਯਾਤਿਨਹੂ॥ਕ੍ਰਿਸਨਬਿਸਨਅਵਿਤਾਰਿਕਰੀਸੋਲਹਸੈਰਾਨੀ॥ਤ੍ਰਿਯਾਪੁਰਖਕੀਰੀਤਿਜਗਤਜਗਤੇਸਬਿਖ੍ਯਾਰੀ॥੯॥

॥ਛੰਦੁ॥ਸੁਨਤਚਤੁਰਕੇਬਚਨਚਤੁਰਰੀਝਤਿਓਸਨਿਆਸੀ॥ਹਾਵਭਾਵਕਰਿਬਹੁਬਿਧਿਹਸਿਇਕਗਾਥਪ੍ਰਕਾਸੀ॥ਨ੍ਰਿਪਨਿਸ੍ਰਿ
ਤ੍ਰਿਤਵਰੂਪਅਧਿਕਬਿਧਿਆਪੁਬਨਾਯੋ॥ਹੇਤਾਤੇਹਮੇਰੇਚਿਤਤੁਮੈਲਖਿਅਧਿਕਲੁਭਾਯੋ॥੧੦॥ਦੋਹਰਾ॥ਭ੍ਰਮਰਕਲ
ਏਬਰਨਕਹਿਤਾਕੇਮਤਹਿਟਰਾਇ॥ਬਹੁਰਭੋਗਤਾਸੋਕਰਿਯੋਅਧਿਕਹ੍ਰਿਦੇਸੁਖਪਾਇ॥੧੧॥ਭਾਂਤਿਭਾਂਤਿਤ੍ਰਨਕਰੇ
ਆਸਨਕਰੇਅਨੇਕ॥ਰਤਿਮਾਨੀਰੁਚਮਾਨਕੈਸੋਕਨਰਹਿਯੋਏਕ॥੧੨॥ਬਿਬਿਧਬਚਤ੍ਰਰਰਾਜਾਤਹਾਂਤੁਰਤਭੂਪਹੁਚਿਯੋ
ਆਇ॥ਭੇਦਸੁਨਿਤਰਨੀਤ੍ਰਿਯਚਿਤਮੈਅਧਿਕਜਰਾਇ॥੧੩॥ਚੌਪਈ॥ਦੇਗਬਿਖੈਤਾਕੋਬੈਠਾਰਿਯੋ॥ਸਭਹੀ
ਮੁੰਦਰੋਂਜਨਹਿਤਾਰਿਯੋ॥ਪੋਨਪਵਨਨਤਾਮੈਪਾਵੈ॥ਬੂੰਦਬਾਰਿਤਿਹਬੀਚਨਜਾਵੈ॥੧੪॥ਜਿਵਰਨਸੋਤਿਹਤ੍ਰਿਤ੍ਰ
ਗਹਿਲਯੋ॥ਬਹੁਰੋਰਾਖਿਨਦੀਮੈਦਯੋ॥ਬਾਧਿਤੂਮਰੀਤਾਪਰਿਲੀਨੀ॥ਜਾਤੇਦੇਗਜਾਇਐਸੋਚੀਨੀ॥੧੫॥ਤਬਲੌ
ਰਾਵਤਹਾਂਗਯੋਆਈ॥ਉਠਿਰਨੀਅਤਿਕਰੀਬਡਾਈ॥ਜੌਤੁਮਭੂਪਅਚੂਕਕਹਾਵੋ॥ਯਾਤੂਮਰੀਕਹਿਬਿਸਖਲ
ਗਾਵੌ॥੧੬॥ਤਬਰਾਜੈਤਿਹਤੀਰਲਗਾਯੋ॥ਭਤ੍ਰਭਾਵਨੀਅਤਿਤ੍ਰਰਿਪਾਯੋ॥ਸੋਕਹਆਜੁਰਾਵਫਹਲਹਿਹੋ॥
ਜਾਨੰਕਹਾਕੌਪਕਰਿਕਹਿਹੋ॥੧੭॥ਦੋਹਰਾ॥ਤਬਰਾਜਾਹਰਖਤਭਯੋਤੂਮਰੀਤੀਰਲਗਾਇ॥ਧੀਨਿਯਧੀਨਿਯਕਹਿਯੋ
ਮੁਖਤੇਮੋਦਬਢਾਇ॥੧੮॥ਤਬਰਾਜਾਗ੍ਰਿਹਕੋਗਯੋਸਕਿਯੋਭੇਦਨਹਿਚੀਨਿ॥ਇਹਛਲਸਿਯੋਛੈਲੀਛਲਿਯੋ
ਰਾਨੀਅਧਿਕਪ੍ਰਬੀਨ॥੧੯॥ਪ੍ਰਥਮਭੋਗਤਾਸੋਕਰਿਯੋਬਹੁਰਦੇਗਮੈਡਾਰਿ॥ਪੁਨਿਬਿਚਰਿਤ੍ਰਗਥਿਕੈਛਲਿਯੋਐਸੋ
ਚਰਿਤ੍ਰਸੁਧਾਰਿ॥੨੦॥ਚੌਪਈ॥ਪ੍ਰਥਮਤੀਰਤੂਮਰੀਹਿਲਗਾਯੋ॥ਬਹੁਰਭਵਾਨੀਭਤ੍ਰਡਰਾਯੋ॥ਬਹੁਰਦੇਗਤਕਾ
ਨਿਮਗਾਯੋ॥ਪੁਨਿਤ੍ਰਿਯਤਾਸੋਕੇਲਕਮਾਯੋ॥੨੧॥ਦੋਹਰਾ॥ਇਹਛਲਸੋਛਲਿਰਾਵਕੋਤਾਸੋਕੇਲਕਮਾਇ॥ਬਹੁ
ਰਭਵਾਨੀਤ੍ਰਤ੍ਰਕੈਦੀਨੋਧਾਮਪਠਾਇ॥੨੨॥ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿਯਾਚਰਿਤ੍ਰੇਮੰਤ੍ਰੀਭੂਪਸੰਬਾਦੇਇਕਸੌ
ਛਤੀਚਰਿਤ੍ਰਸਮਾਪਤਮਸਤੁਸੁਭਮਸਤੁ॥੧੩੬॥੨੭੨੫॥ਅਫਜੂੰ॥ਦੋਹਰਾ॥ਮਛਲੀਬੰਦ੍ਰਕੋਰਹੈਦ੍ਰੁਪਦੇ
ਵਧਤਭਾਗਿ॥ਸੂਰਬੀਰਜਾਕੇਸਦਾਰਹੈਚਰਨਸੋਲਾਗਿ॥੧॥ਚੌਪਈ॥ਤਿਨਿਇਕਜਗਿਕਉਠਿਯੋਤਬ
ਕਾਯੋ॥ਸਭਬਿਪ੍ਰਨਕੋਧਾਮਬੁਲਾਯੋ॥ਖਾਨਪਾਨਤਿਨਕੋਬਹੁਦੀਨੋ॥ਤਿਨਕੋਮੋਹਿਚਿਤਿਕੋਲੀਨੋ॥੨॥ਦੋਹਰਾ॥ਤਉ
ਨਅਨਲਕੀਆਂਚਿਤੇਨਿਕਸੀਸੁਤਾਅਪਾਰ॥ਨਾਮਦ੍ਰੋਪਦੀਤਵਨਕੋਬਿਪ੍ਰਨਧਰਿਯੋਬਿਚਾਰਿ॥੩॥ਤਾਪਾਛੈਬਿਧਿ
ਸੈਦਯੋਧਿਸਟਦ੍ਰਮਨਸੁਤਏਕ॥ਦ੍ਰੋਣਾਚਾਰਜਕੇਛੈਨਿਮਿਤਿਜੀਤਨਜੁਧਅਨੇਕ॥੪॥ਚੌਪਈ॥ਜੋਬਨਜਬੈਦ੍ਰੋਪਦੀ
ਭਯੋ॥ਨਿਜੁਜਿਯਮੈਅਸਠਾਵਠਟਯੋ॥ਐਸੋਕਛੂਸੁਅੰਬਰਕਰੌ॥ਜਾਤੇਸੂਰਬੀਰਪਤਿਬਰੌ॥੫॥ਅੜਿਲ॥ਏਕ
ਮਛਕੋਊਪਰਿਬੰਧਿਯੋਬਨਾਇਕੈ॥ਤੇਲਕੜਾਰਿਤਰਿਦਯੋਕੜਾਹਚੜਾਇਕੈ॥ਛਾਂਹਿਹੇਰਿਜੋਇਹਚਖਦਛਿਨਮਾਹਿ
ਹੈ॥ਹੋਸੋਨਰਹਮਰੇਸਾਥਬਹੁਆਇਬਿਹਾਰਿਹੈ॥੬॥ਦੇਸਦੇਸਕੇਏਸਨਲਯੋਬੁਲਾਇਕੈ॥ਅੱਛਐਛਸਰਮਾਰੋਧਨ
ਖਚੜਾਇਕੈ॥ਤੀਮਤ੍ਰਾਮਕਰਿਤਾਕੋਬਿਸਿਖਬਗਾਵਹੀ॥ਹੋਲਗੈਨਤਾਕੋਚੋਟਬਹੁਰਿਫਿਰਿਆਵਹੀ॥੭॥ਭੁਜੰਗਛੰ
ਦਾ॥ਕਰੈਤੀਮਤ੍ਰਾਮੈਬਡੇਸੂਰਧਾਵੈ॥ਲਗੈਬਾਨਤਾਕੌਨਰਾਜਾਲਜਾਵੈ॥ਰਹੈਨੀਚਨਾਰੀਨਕੇਭਾਂਤਿਐਸੀ॥ਮਨੋ
ਸੀਲਵੰਤੀਸੁਨਾਰੀਨਵੈਸੀ॥੮॥ਦੋਹਰਾ॥ਐਡੁੱਐਡੇਭੂਪਤਿਚੋਟਚਲਾਵੈਜਾਇ॥ਤਾਹਿਬਿਸਖਲਾਗੈਨਹੀ
ਸੀਸਰਹੈਨਿਹੁਰਾਇ॥੯॥ਬਿਸਖਬਗਾਵੈਕੋਪਕਰਿਤਾਹਿਨਲਾਗੈਘਾਇ॥ਖਿਸਿਲਕਰਾਹਾਤੇਪਰੈਜਰੈਤੇਲਮੈ

ਜਾਇ॥੧੦॥ਭੁਜੰਗਛੰਦ॥ ਪਰੈਤੇਲ੍ਯਮੇਭੂੰਜਿਕੇਭਾਂਤਿਐਸੀ॥ਬਰੇਜਿਯੋਧਕਾਵੈਮਹਾਂਨਾਰਿਜੈਸੀ॥ਕੋਉਥਿਬਨ
ਤਾਕੈਨਹੀਬੀਰਮਾਰੈ॥ਮਰਿਯੋਭਾਜਤੇਰਾਜਧਾਮੈਸਿਧਾਰੈ॥੧੧॥ਦੋਹਰਾ॥ਅਧਿਕਲਜਤਭੂਪਤਿਭਏਤਾਕੇਬਾਨਲ
ਲਾਇ॥ਚੇਟਨਕਾਹੂਕੀਲਗੀਸੀਸਗਏਨਿਹੁਰਾਇ॥੧੨॥ਪਰੀਨਿਪਨਾਰੀਹਾਥਿਮੈਮਛਹਿਲਾਗਿਯੋਨਬਾਨ॥ਲਾਜਿ
ਤਨਰਿਹਆਪੁਨੈਗਏਬਨਕੌਕਿਯੋਪਯਾਨ॥੧੩॥ਚੌਪਈ॥ਐਸੀਭਾਂਤਿਕਥਾਂਤਹਭਈ॥ਉਤੈਕਥਾਪੰਡਵਨਪੈ
ਰਗਈ॥ਜਬਦੁਖਿਤਵੈਬਨਹਿਬਿਹਾਰੋ॥ਕੰਦਮੂਲਭਛੈਮ੍ਰਿਗਮਾਰੈ॥੧੪॥ਦੋਹਰਾ॥ਕੁੰਤੀਪੁਤ੍ਰਬਿਲੋਕਕੈਐ
ਸੇਕਹਿਯੋਸੁਨਾਇ॥ਅਤਿਸੰਦੇਸਸੋਬਨਪਨੈਤਹੀਬਿਹਾਰੈਜਾਇ॥੧੫॥ਚੌਪਈ॥ਪੰਡੁਵਬਚਨਸੁਨਤਜਬਭਏ
॥ਅਤਸਦੇਸਕੀਓਰਿਸਿਧਏ॥ਜਹਾਂਸੁਅੰਬਰਦ੍ਰੁਪਦਭੂਰਚਾਯੋ॥ਸਭਭੂਪਨਕੌਬੋਲਿਪਠਾਯੋ॥੧੬॥ਦੋਹਰਾ॥ਜਾ
ਸੁੰਯਰਦ੍ਰੁਪਤੀਰਚਿਯੋਕਰਾਹਤਪਾਇ॥ਤੁਹੀਜਾਇਠਾਢੇਭਯੋਧਨੀਧਨੈਜਰਾਇ॥੧੭॥ਦੋਹਰਾ॥ਦੋਊਪਾਵਕ
ਰਾਹਿਪਰਰਾਖਿਓਭਯੋਥਨਾਇ॥ਬਹੁਰਿਮਛਕੀਛਾਹਿਕਹਿਹੇਰਿਯੋਧਨਖਚੜਾਇ॥੧੮॥ਸੋਰਠਾ॥ ॥ਕਿਪਕੁਵ
ਰਚੜਾਇਕੈਪਾਰਥਮਛਕੋਛੇਦਨਅਛਮਿਹਾਰਿਯੋ॥ਕਾਨਪਰਮਾਨਪਤਿਚਹਿਆਨਿਮਹਾਕਰਿਕੈਅਭਿਮਾਨਕਾਰਿ
ਯੋ॥ਖੰਡਕੋਰਾਨਮੰਡਨਜੇਬਲਵੰਡਨਕੌਸਭਪੈਰਖਹਾਰਿਯੋ॥ਐਕਹਿਬਾਨਤਜਿਯੋਤਜਿਕਾਨਿਧਨੀਰਿਸਿਠਾਨਿਤ
ਕਿਯੋਤਿਹਮਾਰਿਯੋ॥੧੯॥ਪਾਰਥਧਨਕਰਖਤਭਏਬਰਖਤਫੂਲਅਨੇਕ॥ਦੇਵਸਭੈਹਰਖਤਭਏਹਰਖਿ
ਹਠੀਨਏਕ॥੨੦॥ਚੌਪਈ॥ਯਹਗਤਿਦੇਖਬੀਰਰਿਸਭਰੇ॥ਲੈਲੈਹਠਿਹਥਿਆਰਨਪਰੇ॥ਯਾਜੁਰਿਯਹਿਜ
ਮਲੇਕਪਠੈਹੈ॥ਐਚਿਦ੍ਰੁਪਤੀਨਿਜਗ੍ਰਿਹਕੈਹੈ॥੨੧॥ਦੋਹਰਾ॥ਤਬਪਾਰਥਕੇਤੇਕਟਕਕਾਟੇਕੋਪਬਢਾਇ॥
ਕੇਤੇਕਾਟਿਡਾਰੇਕਟਿਨਕਾਟੇਕਰੀਬਨਾਇ॥੨੨॥ਭੁਜੰਗਛੰਦ॥ਕਿਤੇਛੜਛੇਕੇ॥ਕਿਤੇਛੈਲਛੇਰੈ॥ਕਿਤੇਛੜ
ਧਾਰੀਨਕੇਛੜਤੇਰੇ॥ਕਿਤੇਹਾਕਿਮਾਰੇਕਿਤੇਮਾਰਿਡਾਰੇ॥ਚਹੂੰਓਰਿਬਾਜੇਸੁਮਾਰੂਨਗਾਰੇ॥੨੩॥ਦੋਹਰਾ॥ਅਸ
ਫਰਤਿਯਨਨਿਵਰਤਕੈਅਬਲਾਲਈਉਠਾਇ॥ਡਾਰਿਕਿਯੋਪ੍ਰਿਯੁਜਰਥਲਈਬਹੁਬੀਰਨਕੌਘਾਇ॥੨੪॥
ਭੁਜੰਗਛੰਦ॥ਕਿਤੀਬਾਹਕਾਟੇਕਿਤੇਪਾਵਤੋਰੇ॥ਮਹਾਜੁਧਸੋਬੀਨਕੇਛੜਤੋਰੇ॥ਕਿਤੇਪੇਟਫਾਟੇਕਿਤੇਠੌਰ
ਮਾਰੇ॥ਗਿਰੇਭਾਂਤਿਐਸੀਸੁਮਾਨੋਮੁਨਾਰੇ॥੨੫॥ਚੌਪਈ॥ਦਸਹਜਾਰਹੈਵਰਹਨਡਾਰਿਯੋ॥ਬੀਸਹਜਾਰਰਿਹ
ਥਿਯਬਮਾਰਿਯੋ॥ਇਕਲਖਿਰਾਜਾਰਥਧਾਯੋ॥ਬਹੁਪੈਦਲਜਮਧਾਮਪਠਾਯੋ॥੨੬॥ਦੋਹਰਾ॥ਦ੍ਰੋਣਜਦ੍ਰੋ
ਣਕ੍ਰਿਪਾਕਰਣਭੂਰਸ੍ਰਵਾਕੁਰਰਾਇ॥ਅਮਿਤਸੈਨਸੰਗਲਏਸਭੈਪਹੂਚੇਆਇ॥੨੭॥ਸ੍ਵੈਯਾ॥ਯਾਦੂ
ਬਦਾਭੂਮਤਿਸੁਨਰੇਸਠਜੀਤਿਸੁਯੀਬਰਸੋਹਮਲੇਹੈ॥ਸਾਂਗਨਸੂਲਨਸੋਬਿਨਸੋਂਹਨਿਕੈਦੁਹਿਕੈਜਮਧਾਮਪਠੈ
ਹੈ॥ਡਾਰਿਰਥੈਤਮਮੋੜਿਯਕੈਕਰਭਾਜਤਹੈਜੜਜਾਨਨਦੈਹੈ॥ਇਕਸੌਦਾਨਕਰੈਰਨਮੋਕਿਧੌਪਾਰਥਹੀਲਿਤੁਜੈ
ਧਨਦੈਹੈ॥੨੮॥ਚੌਪਈ॥ਤੋਕਹਿਜੀਤਿਜਾਨਨਹਿਦੈਹੈ॥ਸੋਨਸੁਹਾਸੈਬਾਰਨਲੈਹੈ॥ਇਕਨਿਦਾਨਕਰੈਰਨਮਾ
ਹੀ॥ਕੈਪਾਂਡਵਕੈਕੌਰਵਨਾਹੀ॥੨੯॥ਅੜਿਲ॥ਪ੍ਰਥਮਪਾਰਥਭਾਨੁਜਕੌਬਿਸਿਖਪ੍ਰਹਾਰਿਯੋ॥ਤਾਪਾਛੈ
ਰਾਵਕੁੰਡਨੇਮਾਰਿਯੋ॥ਭੀਮਭੀਖਮਹਿਸਾਇਕਹਨੇਰਿਸਾਇਕੈ॥ਹੋਦ੍ਰੋਣਦ੍ਰੋਣਜਾਨਕੇਧੋਰਨਧਾਇਕੈ॥੩੦
॥ਭੂਰਸ੍ਰਵਾਕੋਬਹੁਰਿਬਾਨਸੌਬਸਿਕਿਯੋ॥ਕਿਰਪਾਚਰਜਹਿਬਹੁਰਿਮੁਰਛਨਾਕੈਦਿਯੋ॥ਹਠੀਕਰਣਤ

ਬਧਾਯੋਕੋਪਬਢਾਇਕੈ॥ਹੇਤੁਮਲ੍ਹਜੁਧਰਣਕਿਯੋਸਨਮੁਖਆਇਕੈ॥੩੧॥ਇਕਬਿਸਿਖਅਰਜੁਨਕੇਉਰਮੇ
ਮਾਰਿਯੋ॥ਗਿਰਿਯੋਮੂਰਛਨਧਰਨਿਨੈਕਸੰਭਾਰਿਯੋ॥ਤਬਦ੍ਰੋਪਦੀਸਾਇਕਧਨੁਖਸੰਭਾਰਿਕੈ॥ਹੋਬਹੁਬਾਰ
ਨਕੌਦਿਯੋਛਿਨਕਮੈਮਾਰਿਕੈ॥੩੨॥ਇਕਬਿਸਿਖਭਾਨੁਜਕੇਉਰਮੈਮਾਰਿਯੋ॥ਦ੍ਰੁਤਿਯਬਾਨਸੌਦ੍ਰੂਜੋਧਨਪ੍ਰਹਾ
ਰਿਯੋ॥ਭੀਖਮਭੂਰਸ੍ਰਵਾਹਿਤੁਲਧੁਪਾਇਕਰਿਯੋ॥ਹੋਦ੍ਰੋਣਕ੍ਰਿਪਾਦੁਸਾਸਨਕੌਸਿਯੰਦਨਹਰਿਯੋ॥੩੩॥ਦੋ
ਹਰਾ॥ਸਭੈਸੁਰਧਰਿਖਿਤਭਏਕਾਇਰਭਜੇਅਨੇਕ॥ਮਾਚਿਯੋਪ੍ਰਬਲਪ੍ਰਚੰਡਰਣਨਾਚੇਸੁਭਟਅਨੇ
ਕ॥੩੪॥ਅੜਿਲ॥ ਰਾਜਬਾਜਤਾਜਿਯੰਨਸੁਦਯੋਗਿਰਾਇਕੈ॥ਸਾਜਬਾਜਸਾਜਿਯਨਸੁਰੰਗੇਫਿਰਾ
ਇਕੈ॥ਹੈਪਾਖਰੇਸੰਘਾਰੇਸਸਤ੍ਰਸੰਭਾਰਿਕੈ॥ਹੋਪੈਦਲਰਥੀਬਿਦਾਰੇਬਾਨਪ੍ਰਹਾਰਿਕੈ॥੩੫॥ਚੌਪਈ॥ਪਧ
ਰਿਇਕਰਾਖੇਅਵਿਕਾਈ॥ਭਾਂਤਿਭਾਂਤਿਸੋਕਰੀਲਰਾਈ॥ਗਹਿਧਨੁਪਾਨਧਨੰਜੈਗਾਜਿਯੋ॥ਤਬਹੀਨਕੈ ਸੇ
ਰਵਨਭਾਜਿਯੋ॥੩੬॥ਦੋਹਰਾ॥ਤ੍ਰਿਯਕੇਜੁਧਬਿਲੋਕਕੈਪਾਰਥਭਯੋਪ੍ਰਸੰਨਿ॥ਕਹਿਯੋਅਨੁਤੈਦ੍ਰੋਪ
ਦੀਤਰਨੀਤਲਮੈਧੰਨਿ॥੩੭॥ਚੌਪਈ॥ਮੈਅਬਿਬੇਕਦਾਨਵਬਿਨੁਰਾਖੇ॥ਜਾਨੁਤੇਦਾਸਮੇਲਕੈਲਯੋ ॥
ਜੁਕਛੁਕਹੋਹੋਕਾਰਜੁਤਵਕਰਿਹੋ॥ਪ੍ਰਾਨਜਾਤਤੇਨੈਕਨਡਰਿਹੋ॥੩੮॥ਦੋਹਰਾ॥ਤਰਨਿਬਿਧਾਤੈਤਵਕਰਿਯੋ
ਤਰਨੀਕੀਨੋਮੋਹਿ॥ਕੇਲਕਰੈਬਿਨੁਜਾਤਲੈਲਾਜਨਲਾਗਤਤੋਹਿ॥੩੯॥ਚੌਪਈ॥ਬਾਨਬਲੀਧਨੰਜੇ
ਧਾਰੀ॥ਮੂਰਛਤਸਕਲਸੈਨਕਰਿਡਾਰੀ॥ਦ੍ਰੂਪਦੀਸਾਥਿਬਿਹਾਰਿਯੋਸੋਊ॥ਤਾਕੋਦੇਖਤਭਯੋਨਕੋਊ॥੪੦॥ਦੋ
ਬਨਆਸਨਲੈਧਨੇਗਤਿਮਾਨੀਦ੍ਰੂਪਤੀਸ॥ਤਾਪਰਿਕੈਉਨਪਰਸਕੇਠਾਢਿਕਰਿਰਹੇਅਵਨੀਸ॥੪੧॥ਜੀਤਿਕੈ
ਰਵਨਕੇਦਲਹਿਦ੍ਰੁਪਦਹਿਲਯੋਛਿਨਾਇ॥ਨ੍ਰਿਪਮਾਰੇਹਾਰਿਗਏਪੀਨਿਧਨੰਜੈਰਾਇ॥੪੨॥ਚੌਪਈ॥
ਪਰਥਮਸੁਰਮਾਸਕਲਨਿਵਾਰੇ॥ਭਾਜੇਬਚੇਭਿਰੇਤੇਮਾਰੇ॥ਜੀਤਿਦ੍ਰੋਪਦੀਅਤਿਸੁਖਪਾਯੋ॥ਤਬਪਾਰ
ਥਗ੍ਰਿਹਿਕਿਗਸਿਧਾਯੋ॥੪੩॥੧॥ ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿਯਾਚਰਿਤ੍ਰੇਮੰਤ੍ਰੀਭੂਪਸੰਬਾਦੇਇਕਸੌਪੈਤੀ
ਸਵੋਚਰਿਤ੍ਰਸਮਾਪਤਮਸਤੁਸੁਭਮਸਤੁ॥੧੩੫॥੨੭੫੮॥ਅਫਜੂ॥ਚੌਪਈ॥ਆਭਾਵਤੀਉਰਛੇਰਾਨੀ॥
ਸੁੰਦ੍ਰਭਵਨਚੌਦਹੂਜਾਨੀ॥ਤਾਕੋਅਤਿਹੀਭੂਪਬਿਰਾਜੈ॥ਸੁਰੀਅਸੁਰਨਿਕੋਮਨਲਾਜੈ॥੧॥ਰੂਖਮਾਨਤਿਨਨੈ
ਨਿਹਾਰਿਯੋ॥ਤਾਕੋਚੀਤਮੀਤਕਿਰਿਤਾਰਿਯੋ॥ਤਾਕੋਧਾਮਬੁਲਾਵਨਕੀਨੋ॥ਭਾਂਤਿਭਾਂਤਿਸੋਆਸਨਦੀਨੋ ॥
॥੨॥ਤਾਹਿਕੇਸ੍ਰਅਰਥਕੜੂਲਗਾਯੋ॥ਸਭਕੇਸਨਕੌਦੂਰਿਕਰਾਯੋ॥ਪੁਰਖਹੁਤੋਇਸਤ੍ਰੀਕਰਿਡਾਰੀ॥ਅਤਿ
ਪਤਿਲੈਤੀਰਥਨਿਸਿਧਾਰੀ॥ਪਤਿਕੋਕਹੀਬਾਤਸਮਝਾਈ॥ਮੇਰੀਹਿਯਾਬਹਿਨਿਇਕਆਈ॥ਤਾਹਿਸੰਗਿ
ਲੈਤੀਰਥਲੈਹੋ॥ਸਭਹੀਪਾਪਿਬਿਦਾਕਰਿਦੈਹੋ॥੪॥ਅੜਿਲ॥ਪਤਿਮਿਤਿਲੈਕੈਸੰਗਿਸਿਧਾਈਤੀਰਥਨ
॥ ਐਸੇਸਹਚਰਬਨਾਈਅਪਨੇਯਾਰਤਨ॥੫॥ਜਬਪਿਜਲੈਗੀਗਾਮੈਨੇਹੋਜਾਇਕੈ॥ਹੋਭਗਨੀਮੁਖਤੇਭਾਖੀਸ
ਲੈਗੀਆਇਕੈ॥੬॥ਦੋਹਰਾ॥ਮੀਤਨਾਥਕੌਸੰਗਲੈਤਾਕੌਕਿਯੋਪਯਾਨ॥ਕੇਤਕਦਿਨਨਬਿਤਾਇਕੈਗੰ
ਗਾਕਿਯੋਇਸਨਾਨ॥੭॥ਚੌਪਈ॥ਪਤਿਕੌਸੰਗਿਗਿਗਾਲੈਨਾਈ॥ਭਾਖਬਹਨਤਾਸੋਲਪਟਾਈ॥ਮਨਮਾਨਤ
ਤਿਨਕੇਲਕਮਾਈ॥ਦਿਨਦੇਖਤਤ੍ਰਿਯਕੇਲਕਮਾਯੋ॥ਮੂਰਖਕੰਤਭੇਵਨਹਿਪਾਯੋ॥੮॥ਦੋਹਰਾ॥ਮਨਮਾਨਤ

ਕੋਮਾਨਿਰਤਿਦੀਨੋਜਾਰਉਠਾਇ॥ਮੁਖਬਾਏਮੂਰਖਰਹਿਯੋਭੇਦਨਸਕਿਯੋਪਾਇ॥੯॥ ॥ਇਤਿਸ੍ਰੀਚਰਿਤ੍ਰਪਖ੍ਯਾਨੇ
ਤ੍ਰਿਯਾਚਰਿਤ੍ਰੇਮੰਤ੍ਰੀਭੂਪਸੰਬਾਦੇਇਕਸੌਅਠਤੀਸਵੋਚਰਿਤ੍ਰਸਮਾਪਤਮਸਤੁਸੁਭਮਸਤੁ॥੧੩੮॥੨੭੬੫॥ਅ
ਫਜੂ॥ ਅੜਿਲ॥ ਮਾਨਸੁਰੀਰਾਨੀਅਤਿਹਿਸੁਸੋਹਨੀ॥ਸਿੰਘਗਭੂਰਨ੍ਰਿਪਤਿਕੋਚਿਤਕੀਮੋਹਨੀ॥ਬੈਰਮਸਿੰਘਬਿ
ਲੋਕਿਯੋਜਬਤਿਨਜਾਇਕੈ॥ਹੋਮਦਨਬਾਨਿਨਿਦੈਗਿਰੀਭੂਮਿਮੁਰਛਾਇਕੈ॥੧॥ਚੌਪਈ॥ ਉਠਤਿਪੀਤਤ੍ਰਿਯਅਧਿ
ਕਲਗਾਈ॥ਕਾਮਕੇਲਤਿਹਸਾਥਕਮਾਈ॥ਬਹੁਰਿਜਾਰਇਹਭਾਂਤਿਉਚਾਰੋ॥ਸੁਨੋਤ੍ਰਿਯਾਤੁਮਬੈਨਹਮਾਰੋ॥੨॥
ਤੈਲਖਿਹੈਮੈਤੁਮੈਪਿਆਰੋ॥ਪਤਿਦੇਖਤਮੁਹਿਸਾਥਬਿਹਾਰੋ॥ਤਬਤੈਸੀਤ੍ਰਿਯਘਾਤਿਬਨਾਈ॥ਜੋਮੈਤੁਮਸੋਂਕਹਿ
ਤਸੁਨਾਈ॥੩॥ਦੋਹਰਾ॥ਤਿਨਘਰਭੀਤਰਪੀਰਕੋਰਾਖਿਯੋਥਾਨਬਨਾਇ॥ਮਾਨੇਸ੍ਰੀਘਾਤਿਨਲਖਿਦੀਨੋਤਾਹਿਗਿਰ
ਇ॥੪॥ਚੌਪਈ॥ ਵਾਹਿਥਾਨਨਿਜੁਪਤਿਹਿਦਿਖਾਯੋ॥ਪੀਰਨਾਮਲੇਅਤਿਡਰਿਪਾਯੋ॥ਰੋਸਅਬੈਸੁਰਤਾਨਤ
ਹੈਹੈ॥ਤੋਕੌਮਾਰਿਖਾਕਤਿਦੈਹੈ॥੫॥ਪ੍ਰਥਮਤਾਰਿਤਹਤੇਤੁਹਦੈਹੈ॥ਬਹੁਰਖਾਕਕੇਤਰਦਬੈਹੈ॥ਸੋਕਹਿਪਕਰਿਤ
ਾਹੀਡਰਿਹੈ॥ਦੁਹੂਅਨਿਕੇਰੰਗਿਫਨਸੋਮਰਹੈ॥੬॥ਰਸਰਨਸਾਥਬੰਧਿਕਰਿਲੈਹੈ॥ਤਾਪਾਛੇਤੋਕੋਉਲਟੈਹੈ॥ਔਧ
ਖਾਟਤਵਊਪਰਿਡਾਰਿਹੈ॥ਬਹੁਰਤੁਮੈਜਾਨਨਸੌਮਰਿਹੈ॥੭॥ਪ੍ਰਥਮਕਥਾਤਾਸੌਯੌਕਹੀ॥ਖਾਟਿਡਾਰਿਪਤਿਸੌਸੋ
ਰਹੀ॥ਜਬਸੋਯੋਤਾਕੌਲਖਿਪਾਯੋ॥ਦ੍ਰਿੜਰਸਰਨਕੈਸਾਥਬਧਾਯੋ॥੮॥ਜਿਵਰਨਸ੍ਵਥਬਾਧਿਤਿਹਗਈ॥ਸੇ
ਇਰਯੋਜਸਮੁਧਿਨਲਈ॥ਖਾਟਿਤਰੋਇਹਭਾਤਿਕਰਿਯੌ॥ਜਨਕਮਿਤਕਸੀਪੇਸੋਹੈ॥੯॥ਦੋਹਰਾ॥ਖਾਂ
ਦਿਜਾਬਿਦ੍ਰਿੜਬਾਂਧਿਕੈਔਧਾਦਿਯੋਉਲਟਾਇ॥ਚੜਿਬੈਠੀਤਾਪਰਿਤੁਰਤੁਜਾਰਸੋਗਲਪਵਾਇ॥੧੦॥
ਅੜਿਲ॥ਭਾਂਤਿਭਾਂਤਿਤਿਹਤ੍ਰਿਯਕੌਜਾਰਿਬਜਾਇਕੈ॥ਭਾਂਤਿਭਾਂਤਿਕੇਆਸਨਲਿਏਬਨਾਇਕੈ॥ਚੁੰਬਨ
ਆਲਿੰਗਨਲੀਨੇਰੁਚਿਮਾਨਿਕੈ॥ਹੋਤਰਡਾਰਿਯੋਜੜਰਹਿਯੋਮੋਨਮੁਖਠਾਨਿਕੈ॥੧੧॥ਚੌਪਈ॥ਹਾਇਹਾਇਤਿਤਰ
ਮਰਿਯੋਉਚਾਰੈ॥ ਕਹਾਕਰਿਯੋਤੈਪੀਰਹਮਾਰੈ॥ਤੁਮੈਤਿਆਗਿਮੈਅਨਤਨਧਾਯੋ॥ਜੈਸੋਕਿਯੋਤੈਸੋਫਲੁਪ
ਯੋ॥੧੨॥ਅੜਿਲ॥ਅਬਮੋਰੋਅਪਿਰਾਧਿਛਿਮਾਪਰਿਕੀਜੀਯੈ॥ਕਛੂਚੂਕਜੋਭਈਛਿਮਾਕਰਿਲੀਜੀਅਹੁ॥
ਤਿਹਿਤਿਆਗਿਕਾਰਿਅਨਤਨਕਤਹੂਜਾਇਹੋ॥ਹੋਪੀਰਤੁਹਾਰੇਸਾਲਸਾਲਮੈਆਇਹੋ॥੧੩॥ਚੌਪਈ॥ਜਾਰ
ਭੋਗ [illegible] ਦ੍ਰਿੜਜਬਕਰਿਲਯੋ॥ਨ੍ਰਿਪਕੋਛੋਰਿਤਰੇਤੇਦਯੋ॥ਪ੍ਰਥਮਮੀਤਨਿਜਤ੍ਰਿਯਨੇਟਾਰਿਯੋ॥ਬਹੁਰਿਆ
ਨਿਕੈਰਵਉਠਾਰਿਯੋ॥੧੪॥ਮੂਰਖਕਛੁਭੇਵਨਹਿਪਾਯੋ॥ਜਾਨਿਯੋਮੋਹਿਪੀਰਪਕਰਾਯੋ॥ਬੰਧਨਛੁਟੇਸੁਥਨ
ਸਵਾਰਿਯੋ॥ਜੋਹਿਕੋਚਰਿਤੁਨਜਿਯਮੈਧਾਰਿਯੋ॥੧੫॥੧॥ ॥ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿਯਾਚਰਿਤ੍ਰੇਮੰ
ਤ੍ਰੀਭੂਪਸੰਬਾਦੇਇਕਸੌਉਨਤਾਲਸਵੋਚਰਿਤ੍ਰਸਮਾਪਤਿਮਸਤੁਸੁਭਮਸਤੁ॥੧੩੯॥੨੭੮੦॥ ਅਫਜੂ॥
ਦੋਹਰਾ॥ [illegible]ਹਿਜਲੀਬੰਦਰਕੋਰਹੈਬਾਨੀਰਾਇਨਰੇਸ॥ਮੇਘਮਤੀਰਾਨੀਤਹਾਂਰਤਿਕੋਰਹਿਤਸੁਦੇਸ॥੧॥ਮਜਲ
ਸਕਾਇਕਬਿਲੋਕਕੈਰੀਝਿਰਹੀਤ੍ਰਿਯਸੋਇ॥ਭੇਲਭੇਗਤਾਸੌਕਿਯੋਰਘੁਪਤਿਕਰੇਸੁਹੋਇ॥੨॥ਚੌਪਈ॥
ਬਾਨੀਰਾਇਜਬਿਯੋਸੁਨਿਪਾਯੋ॥ਕੋਊਜਾਰਹਮਾਰੇਆਯੋ॥ਦੋਊਬਾਂਧਿਭੁਜਾਇਹਲੇਹੌ॥ਗਹਿਰੀਨਦੀਬੀਚ
ਬੋਰਦੈਹੌ॥੩॥ਰਾਨੀਬਾਤਿਜਬੈਸੁਨਿਪਾਈ॥ਏਕਰੋਹਦੀਲਯੋਮੰਗਾਈ॥ਬਾਧਰਸਨਤਾਸੌਇਯੋਲਿਯੋ॥

ਤਾਹਿਚਰਾਇਵਿਦ੍ਵਾਰਗਹਿਦਿਯੋ॥੪॥ਦੋਹਰਾ॥ਤਾਸੌਰਸਨਬਨਾਇਕੈਜਾਰਹਿਦਯੋਲਘਾਇ॥ਮੂੜ੍ਹਰਾਵਿਚ

ਕ੍ਰਤਰਯੋਸਾਕਿਯੋਚਰਿਤ੍ਰਨਪਾਇ॥੫॥ ੧॥ ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿਯਾਚਰਿਤ੍ਰੇਮੰਤ੍ਰੀਭੂਪਸੰਬਾਦੇਇ

ਕਸੌਚਾਲੀਸ੍ਵੋਚਰਿਤ੍ਰਸਮਾਪਤਮਸਤੁਸੁਭਮਸਤੁ॥੧੪੦॥੨੭੮੧॥ਅਫਜੂੰ॥ ਦੋਹਰਾ॥ਭਸਮਾਂਗਦਦਾਨੋਬਡੋ

ਭੀਮਪੁਰੀਕੇਮਾਹਿ॥ਤਾਹਿਬਰਾਬਰਿਭਾਨਕੇਰਿਪੁਜੁਧਸਮੈਨਾਹਿ॥੧॥ਚੌਪਈ॥ਤਿਰਬਹੁਬੈਠਿਤਪਸਿਯਾਕਿਯੋ

॥ਯੌਬਰਦਾਰੁਦ੍ਰਤੇਲਿਯੋ॥ਜਾਕੇਸਿਰਪਰਹਾਥਲਗਾਵੈ॥ਜਰਿਬਰਿਸੁਨਰਭਸਮਜਾਵੈ॥੨॥ਤਿਨਰੀਰੀਕੇਭੂਪ

ਨਿਹਾਰਿਯੋ॥ਯਹੈਆਪਨੇਹ੍ਰਿਦੈਬਿਚਾਰਿਯੋ॥ਸਿਵਕੇਸੀਸਹਾਥਿਮੈਧਾਰਿਹੌ॥ਛਿਨਮੈਤਾਹਿਭਸਮਕਰਿਡਾਰਿਹੌ ॥

੩॥ਚਿਤਮੈਇਹੈਚਿੰਤਕਰਿਧਾਯੋ॥ਮਹਾਰੁਦ੍ਰਕੇਬਧਹਿਤਆਯੋ॥ ਮਹਾਰੁਦ੍ਰਜੂਨੈਨਨਿਹਾਰਿਯੋ॥ਨਿਜੁਤ੍ਰਿਯ

ਕੌਲੈਸੰਗਿਸਿਧਾਰਿਯੋ॥੪॥ਭੁਜਭਜਤਦਸੌਧਾਯੋ॥ਦਛਨਪੁਰਬਸਿਵਹਿਬ੍ਰਮਾਯੋ॥ਪੁਨਿਪਛਮਕੌਹਰਜੂਧ

ਯੋ॥ਪਾਛੇਲਗਿਯੋਤਾਹਿਸੋਗਯੋ॥੫॥ਦੋਹਰਾ॥ ਤੀਨਦਿਸਨਮੈਭ੍ਰਮਿਰਹਿਯੋਠੌਰਨਪਾਯੋਕੋਇ॥ਉਤਰਦਿਸਿਕੋ

ਪੁਨਿਭਜਿਯੋਹਰਿਜੂਕਰੈਸੁਹੋਇ॥੬॥ਚੌਪਈ॥ਜਬਉਤਰਕੋਰੁਦ੍ਰਸਿਧਾਯੋ॥ਭਸਮਾਂਗਦਪਾਛੇਤਿਹਿਧਾਯੋ॥

ਯਾਕੋਭਸਮਜਬੈਕਰਿਦੈਹੌ॥ਛੀਨਿਪਾਰਬਤੀਕੌਤ੍ਰਿਯਕੈਹੌ॥੭॥ਦੋਹਰਾ॥ਪਾਰਬਤੀਬਾਚ॥ਜਾਬੈਰਤੇਮੂੜ੍ਹਤੇ

ਕਾਬਰਿਲਯੋਬਨਾਇ॥ਸਭਝੂਠਾਸੋਜਾਨਿਐਲੀਨਅਬੈਪਤਿਯਾਇ॥੮॥ਚੌਪਈ॥ਪ੍ਰਥਮਹਾਥਨਿਜੁਸਿਰਿਪ

ਰਿ॥ ਲਹਿਹੈਏਕਕੇਸਜਾਬਿਜਰੌ॥ਤਬਸਿਰਕਰਿਸਿਵਜੂਕੇਪਾਰਿਯੋ॥ਮੋਕੌਨਿਜੁਨਾਰੀਲੈਕਰਿਯੋ॥੯॥ਯੌਬਚ

ਦੈਤਸ੍ਰਵਨਜਬਕਿਯੋ॥ਹਾਥਿਆਪਨੇਸਿਰਪਰਧਾਰਿਯੋ॥ਛਿਨਕਬਿਖੈਮੂਰਖਜਰਿਗਯੋ॥ਸਿਵਕੌਸੋਕਦੂਰਿਕਰਿ

ਦਿਯੋ॥੧੦॥ਦੋਹਰਾ॥ਅਸਿਚਰਿਤ੍ਰਕਰਿਪਾਰਬਤੀਦੀਨੋਅਸੁਰਜਰਾਇ॥ਫਟਕਾਚਲਸਿਵਕੇਸਹਿਤਬਹੁਰਿ

ਬਿਰਾਜੀਜਾਇ॥੧੧॥ ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿਯਾਚਰਿਤ੍ਰੇਮੰਤ੍ਰੀਭੂਪਸੰਬਾਦੇਇਕਸੌਇਕਤਾਲੀਸਵੇ

ਚਰਿਤ੍ਰਸਮਾਪਤਮਸਤੁਸੁਭਮਸਤੁ॥੧੪੧॥੨੭੯੨॥ਅਫਜੂੰ॥ਦੋਹਰਾ॥ਸਹਰਬਿਹੇਸਰਕੇਬਿਖੈਬਾਨਾਸੁ

ਰਨਿਰੇਸ॥ਦੇਸਦੇਸਏਸੁਰਝੁਕੈਜਾਨਕਦੁਤਿਯਅਲਿਕੇਸ॥੧॥ਚੌਪਈ॥ਜੋਗਮਤੀਤਾਕੀਪਟਰਾਨੀ॥ਸੁੰ

ਦ੍ਰਭਵਨਤੀਨ੍ਰਿਪੁਜਾਕੀ॥ਜੋਬਨਜੇਬਅਧਿਕਤਿਹਸੋਹੈ॥ਸੁਰਨਰਜਛਭੁਜੰਗਨਮੋਹੈ॥੨॥ਦੋਹਰਾ॥ਊਖਾਨਾ

ਮਾਕੰਨਿਕਾਉਪਜਤਭਈਅਪਾਰ॥ਲਾਜਸੀਲਸੁਕਰਚਤ੍ਰਤਨਿਜਕਰਿਕਿਯਕਰਤਾਰਿ॥੩॥ਅੜਿਲ॥ਤਾਕੋ

ਰੂਪਅਨੂਪਸਰੂਪਬਿਰਾਜਈ॥ਸੁਰਨਰਜਛਭੁਜੰਗਨਕੋਮਨਲਾਜਈ॥ਤਾਕੋਕੋਰਕਦਾਛਿਬਿਲੋਕਨਿਪਾਇਯੋ

॥ਹੋਬਿਨੁਦੀਨੇਹੀਦਾਮਨਮਦਾਬਿਕਾਇਯੋ॥੪॥ਨੈਨਹਰਿਨਸੇਸਿਯਾਮਬਿਸਖਜਾਨੁਕਬਾਢਿਯਾਰੇ॥ਸੁਭਸੁਹਾਗ

ਤਨਭਰੇਚਾਰੁਸੋਭਿਤਕਜਰਾਰੇ॥ਕਮਲਹੇਰਿਛਬਿਲਜੈਦਿਪਤਦਾਮਿਨਿਕ੍ਰਰਾਵੈ॥ਹੋਬਨਬਨਭ੍ਰਮੈਬਿਹੰ

ਗਆਜੁਲਰਿਅੰਤਨਪਾਵੈ॥੫॥ਜਨਕਪਖਰਿਯਾਤੁਰੈਜਨੁਕਜਮਧਰਸੀਸੋਹੈ॥ਖੜਗਬਾਢਿਜਨੁਧਰੇਪੁਹਪ

ਨਰਗਸਿਤਟਕੋਹੈ॥ਜਨੁਕਰੈਨਿਕੇਜਗੇਪੇਰਿਹਰਿਨਿਜੁਛਬਿਹਾਰੇ॥ਹੋਬਾਲਿਤਿਹਾਰੇਨੈਨਜਨੁਕਦੋਊਮਤਵਾਰੇ

॥੬॥ਚਰਰੀਵਛਬਿਹੇਰਿਭਏਅਬਿਲਗੋਦਿਵਾਨੇ॥ਮ੍ਰਿਗਅਸਲੋਬਨਬਸਤਬਹੁਰਿਗ੍ਰਿਹਕੌਨਸਿਧਾਨੇ॥ਤਪ

ਸਨਭੂਤਿਕੋਹੇਰਿਜਨਕੋਜੁਦਛਕਾਯੋ॥ਹੋਭ੍ਰਮਤਪਖੇਰੂਗਗਨਪਤਾਕੋਪਾਰਨਪਾਯੋ॥੭॥ਤਾਕੋਰੂਪਅਨੂਪਬਿਧਾਤੈ

ਜੋਰਚਿਯੋ॥ ਰੂਪਚਤੁਰਦਸਲੋਕਨਕੋਯਾਮੈਰਚਿਯੋ॥ ਜੋਕੋਊਦੇਵਅਦੇਵਿਬਿਲੋਕੈਆਇਕੈ॥ ਹੋਰਿਗਿਰਿਯੋਮੁਰਛ
ਨਾਖਾਇਧਰਨਿਪਰਆਇਕੈ॥੯॥ ਦੋਹਰਾ॥ ਸਹਸਬਾਹੁਤਾਕੋਪਿਤਾਜਾਕੋਬੀਰਜਅਪਾਰ॥ ਬਾਹੁਸਹਸ੍ਰਆਯੁਧਧ
ਰੇਜਨਦੂਜੋਕਰਤਾਰ॥ ਛਿਤਕੇਜਿਤੇਛਿਤੇਸਸਭਬਡੇਛਤ੍ਰਿਅਨਿਧਾਇ॥ ਬਿਪਨਕੋਦਛਨਾਦਿਯੋਭੂਰਿਗਾਇ
ਸੈਦਾਇ॥੧੦॥ ਚੌਪਈ॥ ਜਾਕੋਖੰਡਖੰਡਨਿਤਿਭਰੈ॥ ਤੇਸਿਵਕੀਪੂਜਾਨਿਤਿਕਰੈ॥ ਏਕਦਿਵਸਪ੍ਰਭੁਰਾਦਰਿਤੁਯੋ॥
ਤੁਮਲਜੁਧਮਾਗਿਯੋਮੁਖਪਾਯੋ॥੧੧॥ ਸਿਵਬਾਚ॥ ਦੋਹਰਾ॥ ਜਬਤੇਰੇਗ੍ਰਿਹਤੇਧਰਨਧੁਜਾਪਰੈਗੀਆਨਿ॥ ਤੁ
ਮਲਜੁਧਤਬਹੀਭਯੋਲੀਜੋਸਮਝਿਸੁਜਾਨ॥੧੨॥ ਚੌਪਈ॥ ਸੋਵਤਸੁਤਾਸੁਪਨਯੋਪਾਯੋ॥ ਜਾਦਕਸੋਨਰੂਪਧਾਰਿ
ਆਯੋ॥ ਤਾਹਿਛੋਰਿਤਾਕੋਸੁਤਿਬਰਿਯੋ॥ ਨਰਕਾਦੁਆਰਕਾਚਿਤ੍ਰਵਨਕਰਿਯੋ॥੧੩॥ ਦੋਹਰਾ॥ ਚਮਕਪਰੀਅ
ਬਲਾਤਬੈਪ੍ਰੀਤਿਪ੍ਰਿਯਾਕੇਸੰਗਿ॥ ਪ੍ਰਾਤਕਿਪਸੀਜਤਤਨਭਯੋਬਿਰਹੋਬਿਕਲਭਿਯੋਅੰਗਿ॥੧੪॥ ਚੌਪਈ॥
ਪਿਯੋਪਿਯਉਠਿਅਬਲਾਉਚਰੀ॥ ਛਿਤਿਗਿਰਗਈਦੋਂਤਨੀਪਰੀ॥ ਤਾਬਿਸਖਿਯਨਤਹਲਯੋਉਚਾਈ॥ ਰੇ
ਖਾਚਿਤ੍ਰਕਥਾਸੁਨਿਪਾਈ॥੧੫॥ ਸੋਰਠਾ॥ ਪ੍ਰਭੁਮਾਤਿਕੇਨਖਮਾਰੀਸੀਮਾਨਹੁਗੂੜਅਗੂੜਨਭੇਦਬਤਾਵੈ॥ ਤਾਪ
ਰਜੀਤਿਹਕੇਤਨਕਊਸਖੀਹਾਰਿਸਿਗਾਰਿਕਿਯਨਸੁਹਾਵੈ॥ ਬੇਰਿਚਲੈਸੁਨਿਬੈਨਬਲਾਇਲਯੋਤੇਰੀਦਾਸ
ਕਹਿਸੋਹਿਆਵੈ॥ ਪੀਅਕੀਪੀਰਕੀਪੀਰਕਛੂਨਿਰਖੈਪਲਸੋਕਿਮਰਿਯੋਬਚਿਆਵੈ॥੧੬॥ ਸਵੈਯਾ॥ ਬਿਲ
ਤੇਹੋਮਤਿਵਾਰੇਸਜੋਯੋਮਾਨਨਿਵਾਰਤਆਂਖਨਤੇਜਲਜੈਹੈ॥ ਧੀਰਿਹਲਾਹਲਿਆਜੁਪੀਐਨਹਿਕਾਸੀਬਿਖੇ
ਕਰਵਤਪਿਲੈਹੈ॥ ਜਾਨਿਤਹੋਗ੍ਰਿਹਛਾਡਿਸਖੀਸਭਹੀਪਟਫਾਰਿਅਤੀਤਬਨੈਹੋਂ॥ ਲੈਹੁਬਿਲੋਕਨਿਆਰੀਕੋਅ
ਨਊਖਕਲਾਮਰਿਗੇਦੁਖਪੈਹੋਂ॥੧੭॥ ਦੋਹਰਾ॥ ਚਿਤ੍ਰਰੇਖਾਸੁਨਿਏਬਚਨਹਿਤੂਹੇਤਦੁਖਪਾਇ॥ ਪਵਨਤਾਰਿ
ਪਾਛੈਚਲੀਤਹਾਪਹੂਚੀਜਾਇ॥੧੮॥ ਅੜਿਲ॥ ਤਾਕੋਰੂਪਬਿਲੋਕਿਯੋਜਬਹੀਜਾਇਕੈ॥ ਹਿਤੂਹੇਤਗਿਰਿ
ਪਰੀਧਰਨਿਦੁਖਪਾਇਕੈ॥ ਯਾਹਿਸਖੀਜਿਹਿਬਿਧਿਸੋਂਪਿਯਹਿਮਿਲਾਇਯੋ॥ ਹੋਜੋਨਸੁਪਨੇਲਹਿਯੋਵਹੇਕੈ
ਆਇਯੋ॥੧੯॥ ਚੌਪਈ॥ ਚਿਤ੍ਰਕਲਾਹਰਿਧੌਲਊਸਾਗਤਿ॥ ਚੌਦਹਭੁਵਨਤਹਾਲਿਖਿਤਾਰਿਸਾ॥ ਦੇਵਿਦੈਤਤਿਤਧ
ਨਊਰਬਨਾਏ॥ ਗੰਧਰਬਜਛਭੁਜੰਗਸੁਹਾਏ॥੨੦॥ ਦੋਹਰਾ॥ ਦੇਸਦੇਸਕੇਏਸਜੇਤਹਸਭਲਿਖੇਬਨਾਇ॥ ਰੋਹਣ
ਹਪਦੁਮਨਿਸੁਤਹਿਹਰਿਆਦਕਜਦੁਰਾਇ॥੨੧॥ ਚੌਦਹਪੁਰੀਬਨਾਇਕੈਤਾਹਿਕਹਿਯੋਸਮਝਾਇ॥ ਤੁਮਰੋਜਿ
ਯਬਉਪਾਇਸੋਕਿਯੋਬਿਲੋਕਹੁਆਇ॥੨੨॥ ਚੌਪਈ॥ ਦੇਵਦਿਖਾਇਦੈਤਦਿਖਰਾਏ॥ ਗੰਧਰਬਜਛਭੁਜੰਗ
ਹੇਰਾਏ॥ ਪੁਨਿਕੈਰਵਕੇਕੁਲਹਿਦਿਖਾਏ॥ ਤਿਨਹਿਬਿਲੋਕਿਨਤ੍ਰਿਯਸੁਖਪਾਯੋ॥੨੩॥ ਦੋਹਰਾ॥ ਚੌਦਹਪੁਰੀਬਿਲੋਕ
ਕਰਿਤਹਾਪਹੂਚੀਆਇ॥ ਜਹਸਭਜਦੁਕੁਲਕੇਸਹਿਤਸੋਭਤਸ੍ਰੀਜਦੁਰਾਇ॥੨੪॥ ਪ੍ਰਥਮਲਾਗਿਲੀਕੋਨਿਰਖਪੁਨਿ
ਨਿਖੇਜਦੁਰਾਇ॥ ਹੇਪਸੀਨਿਯਪਾਇਨਪਰੀਜਗਤਗੁਰੂਠਹਿਰਾਇ॥੨੫॥ ਚੌਪਈ॥ ਪਦੁਮਨਿਬਹੁਰਿਨਿਹਾਰਿਯੋਜ
ਈ॥ ਲਜਤਨਾਰਿਨਾਰੀਨਿਹੁਰਾਈ॥ ਤਾਕੋਪੂਤਬਿਲੋਕਿਯੋਜਬਹੀ॥ ਮਿਟਿਗਯੋਸੋਕਦੇਹਕੋਸਬਹੀ॥੨੬॥ ਦੋਹਰਾ॥
ਪੀਨਿਯਪੀਨਿਯਮੁਖਿਕਹਿਉਠੀਸਖਿਯਹਿਸੀਸਝੁਕਾਇ॥ ਜੋਸੁਪਨੇਭੀਤਰਲਹਿਯੋਸੋਈਦਯੋਦਿਖਾਇ॥੨੭॥ ਚੌਪਈ॥
ਚੌਦਹਪੁਰੀਬਨਾਇਕੈਪਿਯਕੋਂਦਰਸਦਿਖਾਇ॥ ਚਿਤ੍ਰਾਬਿਖੈਜਿਹਬਿਧਿਲਿਖਿਯੋਸੋਮੈਦੇਹੁਮਿਲਾਇ॥੨੮॥ ਚੌਪਈ॥

ਚਿਤ੍ਰਰੇਖਜਬਐਸੇਸੁਨਿਪਾਈ॥ਪਵਨਰੂਪਹ੍ਵੈਕੈਤਿਤਧਾਈ॥ਦ੍ਵਾਰਾਵਤੀਬਿਲੋਕਿਗਈਜਬਹੀ॥ਚਿਤ੍ਰਿਕੈਸੋਕਦੂਰਿਭਯੋਸਭਹੀ॥੨੯॥ਦੋਹਰਾ॥ ਚਿਤ੍ਰਕਲਾਤਿਹਜਾਇਕੈਕਹੇਤੁਅਰਿਸੋਬੈਨ॥ਗਿਰਧਾਸਿਨਬਿਰਹਿਨਭਈਲਿਖਤਿਹਾਰੇਨੈਨ॥੩੦॥ਚੌਪਈ॥ਲਾਲਕਹੌਤਿਹਠੌਰਪਠਾਨੌ॥ਜੌਨਦੇਸਮੈਤੁਮੈਬਖਾਨੌ॥ਚੜਿਬਿਵਾਨਮੈਤਹਾਂਸਿਧਰਿਯੋ॥ਧਾਮਪਵਿਤ੍ਰਹਮਾਰੋਕਰਿਯੋ॥੩੧॥ਦੋਹਰਾ॥ਅਧਿਕੁਪ੍ਰਸੁਨਐਬਚਨਤਿਹਤੇਕਿਯੋਪਯਾਨ॥ਸਹਰਿਬਿਸਹਰਿਕੋਬਿਖੈਤਹਾਪਹੂਚਿਯੋਆਨਿ॥੩੨॥ਜੋਪਿਯਾਰੋਚਿਤਮੈਬਸਿਯੋਤਾਹਿਮਿਲਾਵੈਕੋਇ॥ਤਾਕੀਸੇਵਾਕੀਜਿਯੈਦਾਸਨਦਾਸੀਹੋਇ॥੩੩॥ਅੜਿੱਲ॥ਕਹੋਤਦਾਸੀਹੋਇਨੀਰਗਾਗਰੀਭਰਿਭਰਿਆਊ॥ਕਹੋਤਬੀਚਬਜਾਰਿਦਾਮਬਿਨਦੇਹਬਿਕਾਊ॥ਬ੍ਰਿਤਸਬ੍ਰਿਤਨਹੋਇਕਹੋਕਾਰਜਸੋਊਕੈਹੌ॥ਹੋਤਤਵਪ੍ਰਸਾਦਿਮੈਸਖੀਆਜੁਸਾਜਨਕੋਪੈਹੌ॥੩੪॥ਤਵਪ੍ਰਸਾਦਿਸੁਨਿਹਿਤੂਸੋਕਸਭਹੀਬਿਸਰਾਯੋ॥ਤੁਪ੍ਰਸਾਦਿਸੁਨਿਮਿਤ੍ਰਭੋਗਭਾਵਤਮਨਕਰਿਹੌ॥ਹੌਪੂਰੀਹੈਦਹੂਨਮਾੜਚੀਨਿਸੁੰਦਰਪਤਿਬਰਿਹੌ॥੩੫॥

ਦੋਹਰਾ॥ਐਸੇਬਚਨਉਚਾਰਿਕਰਿਮਿਤਵਹਿਲਿਯੌਬੁਲਾਇ॥ਭਾਂਤਿਭਾਂਤਿਕੇਭੋਗਕਿਯਮਨਭਾਵਤਲਪਟਾਇ॥੩੬॥ਚੌਪਈ॥ਆਸਨਚੌਰਾਸੀਹੂੰਲਏ॥ਚੁੰਬਨਭਾਂਤਿਭਾਂਤਿਨਦਏ॥ਅਤਿਰਤਿਕਰਤਿਰੈਨਿਬਿਤਾਈ॥ਉ ਕਾਕਾਲ ਪਹੂੰਚਿਯੋਆਈ॥੩੭॥ਭੋਰਭਈਪਰਮੀਤਹਿਰਾਖੋ॥ਬਾਣਾਸੁਰਸੋਪ੍ਰਗਟਨਭਾਖੋ॥ਤਬਲੌਪੁਜਾਬਧੀਗਿਰਿਗਈ॥ਤਾਕੇਚਿਤਚਿੰਤਾਅਤਿਭਈ॥੩੮॥ਦੋਹਰਾ॥ਭਾਂਤਿਭਾਂਤਿਕੇਸਸਤ੍ਰਲੈਸੂਰਾਸਭੈਬੁਲਾਇ॥ਸਿਵਕੋਬਚਨਸੰਭਾਰਿਕੈਤਹਾਪਹੂਚਿਯੋਆਇ॥੩੯॥ਚੌਪਈ॥ਜੋਰਿਅਨੀਕਾਜਾਇਤਆਯੋ॥ਉਤਾਇਨਿਮਿਲਕੈਕੋਲਮਚਾਯੋ॥ਚੌਗਜਿਨਆਸਨਕਹਿਲੇਈ॥ਹਸਿਹਸਿਦੇਊਆਲਿੰਗਨਦੇਹੀ॥੪੦॥ਕੋਲਕਰਿਤਦੁਹਿਤਾਲਖਿਪਾਈ॥ਜਾਗਿਯੋਕ੍ਰੋਧਨ੍ਰਿਪਤਿਕੇਰਾਈ॥ਅਬਹੀਇਨਦੁਹੂਅਨਗਹਿਲੈਹੌ॥ਮਾਰਿਕੂਟਿਜਮਲੋਕਪਠੈਹੌ॥੪੧॥ਦੋਹਰਾ॥ਊਖਾਨਿਜੁਪਿਤਿਕੌਨਿਰਖਿਨੈਨਰਹੀਨਿਹੁਰਾਇ॥ਕਰੀਯੌਕੀਛੁਉਪਾਇਅਬਿਲੀਜੈਮੀਤਬਚਾਇ॥੪੨॥ਉਠਿਅਨਿਰੁਧਨਬੂੰਧਿਪਨਖਬਅਲੈਹਾਥ॥ਪ੍ਰਗਟਸੁਭਟਤ੍ਰਾਟਿਪਾਰਿਕਟੇਅਮਿਤਬਿਕਟਬਲਸਾਥ॥੪੩॥ਭੁਜੰਗਛੰਦ॥ ਪਰਿ ਯੋਲੋਹਿਗਾੜੇਮਹਾਜੁਧਮਚਿਯੋ॥ਲਏਪਾਰਬਤੀਪਾਤਬਤੀਨਾਥਨਚਿਯੋ॥ਗਹੇਸੂਲਸੈਥੀਸਭੈਸੂਰਧਾਏ॥ਮਹਾਂਕੋਪਕੈਤੁੰਦਤਾਜੀਚਲਾਏ॥ਕੇਤੇਪ੍ਰਬਲਾਨਿਬਲਤਪਕੀਨੇ॥ਜੀਵਜੀਤਿਕੇਤੇਰਿਪੂਲੀਨੇ॥ਕੇਤੇਬਿਨੁਪ੍ਰਾਨਭਟਭਏ॥ਗਹਿਗਹਿਸਸਤ੍ਰਹਾਥਹੀਗਏ॥੪੫॥ਭੁਜੰਗਛੰਦ॥ਕਰੀਕ੍ਰੋਰਿਮਾਰੇਰਥੀਕੋਟਿਕੂਟੇ॥ਕਿਤੇਸੂਰਧਾਏਫਿਰੈਬਾਜਛੂਟੇ॥ਕਿਤੇਬਾਧਿਲੀਨੇਕਿਤੇਛੋਲਛੋਰੇ॥੪੬॥ਕਿਤੇਬੀਰਭਾਜੇਕਿਤੇਕੋਪਛੂਕੇ॥ਹੂਰਿਤੇਮਾਰਹੀਮਾਰਿਕੂਕੇ॥ਲਏਬਾਹੁਸਹੰਸ੍ਰਸੋਸਸਤ੍ਰਭਾਰੇ॥ਚਲਿਯੋਕੋਪਕੈਰਾਜਬਜੈਨਗਾਰੇ॥੪੭॥ਦੋਹਰਾ॥ ਜੁਧਭਯੋਕਹਲੌਗਨੌਇਤੀਨਆਵਤਸ੍ਵਾਧਿ॥ਪ੍ਰਾਇਨਕੈਪ੍ਰਾਇਲਭਏਬਾਂਧਿਲਯੋਅਨਰੁਧ॥੪੮॥ਚੌਪਈ॥ਜਬਊਖਾਐਸੇਸੁਨਿਪਾਈ॥ਲੀਨੋਮੋਰਬਾਧਿਸੁਖਦਾਈ॥ਤਬਰੇਖਾਕਹਿਬੋਲਪਠਾਇ॥ਸਾਨਵਾਵਦੁਆਰਕਾਬਹੁਰਿਪਠਾਇਸਾ॥੪੯॥ਚਲੀਚਲੀਜੈਯਹੁਤੁਮਤਹਾ॥ਬੈਠੇਕ੍ਰਿਸਨਸਿਜਾਮਧਨਜਹਾਂ॥ਦੇਪਤਿਯਾਪਾਇਨੁਪਰਿਗਹਿਯਹੁ॥ਹਮਰੀਕਥਾਛੋਰਿਤੇਕਹਿਯਹੁ॥੫੦॥ਦੀਨਨਾਥਹਮਾਰੀਰਛਾਕੀਜਿਯੋ॥ਯਾਸੌਂਕਟਕੈਕਾਟਿਆਇਕਰਿਦੀਜਿਯੋ॥ਪਰਿਯੋਬੰਦਤੋਪੌੜਹਿਅਬੈਛੋਰਾਇਯੋ॥ਹੋਤਬਆਪਨਕਹਿਦੀਨੁਧਰਨਕ

ਕਿਤੇਛੜਛੇਕੇਕਿਤੇਛੜਛੋਰੇ॥

ਹਾਇਓ॥੫੧॥ਪ੍ਰਥਮਬਕੀਕੋਮਾਰਿਬਹੁਰਿਬਗਅਸੁਰਮਾਰਿਓ॥ਸਕਟਾਵਰਕੋਸੂੰਡਗਹਿਕੈਸਪਛਾਰਿਓ॥ਅਘਾਸੁ
ਰੜਿਣਵਰਤਮੁਸਟਚੰਡੂਰਥਿਤਾਰੇ॥ਹੋਲੀਜੋਹਮੋਬਿਦਾਰਿਸਕਲਹਅਸਰਨਿਤਿਹਾਰੇ॥੫੨॥ਅਧੁਕੋਪ੍ਰਥਮਸੰਘ
ਰਿਬਹੁਰਮੁਰਮਰਨਕੀਨੋ॥ਦਾਵਾਨਲਤੇਰਖਿਸਕਲਗੋਪਿਜਨਕੌਲੀਨੋ॥ਮਹਾਕੋਪਕਰਿਇੰਦ੍ਰਜਬੇਬਰਖਬ
ਰਖਾਈ॥ਹੋਤਿਸੀਠੌਰਤੁਮਆਨਿਭਏਬ੍ਰਿਜਨਾਥਸਹਾਈ॥੫੩॥ਦੋਹਰਾ॥ਜਹਸਾਧਨਸੰਕਟਬਨੈਤੁਹਤਹਲਏ
ਬਚਾਇ॥ਅਬਹਮਕੋਸੰਕਟਬਨਿਓਕੀਜੈਆਨਿਸਹਾਇ॥੫੪॥ਅੜਿਲ॥ ਚਿਤ੍ਰਕਲਾਇਹਭਾਂਤਿਦੀਨਹੈਜ
ਬ ਕਹੀ॥ਤਬਹੀਬਿਥਾਸਮਸਤਚਿਤਜਦਪਤਿਲਹੀ॥ਪ੍ਰੇਰਕੋਗਰੜਅਰੂੜਪਹੁੰਚੇਆਇਕੈ॥ਹੋਬਿਕਟਸੁਭਟਚਟਪ
ਟਕਟਿਦਏਰਿਸਾਇਕੈ॥੫੫॥ਚੌਪਈ॥ ਭੀਰਿਪਰੇਭਾਜੇਭਟਭਾਰੇ॥ਜਾਇਰਾਇਪੈਬਹੁਰਿਪੁਕਾਰੇ॥ਬੈਠਿਕੌਕ
ਹਾਦੇਵਕਹਾਰੇ॥ਚੜੇਗਰੜਗਰੜਾਧੁਜਆਏ॥੫੬॥ਦੋਹਰਾ॥ ਸੋਸੁਨਿਕੈਰਾਜਾਤੁਰਤਬੈਰਨਚੜਿਚਲਿਓ॥ਰਿਸਾਇ
॥ਬਾਧਿਬਢਾਰੀਉਮਗਿਓਕੈਚਨਪਾਹਿਰਿਓਗਾਤਿ॥੫੭॥ਚੌਪਈ॥ਜੇਰਿਓਸੈਨਜਾਤਭਿਓਤਾਹਾ॥ਰਾਜਾਤਿਕ੍ਰਿ
ਸਨਸਿੰਘਜੁਜਾਹਾ॥ਅਸਤ੍ਰਸਸਤ੍ਰਕਰਿਕੋਪਚਲਾਏ॥ਕਾਟਿਸਿਆਮਸਭਭੂਮਿਗਿਰਾਏ॥੫੮॥ਨਰਾਜਛੰਦ॥
ਸਹੰਸ੍ਰਹੀਭੁਜਾਨਮੋਸਹਸ੍ਰਅਸਤ੍ਰਸਸਤ੍ਰਲੈ॥ਹਠਿਓਰਿਸਾਇਹਠੀਕਮਾਨਬਾਨਪਾਨਲੈ॥ਬਧੇਰਥੀਮਹਾਰਥੀਪ੍ਰਮਾਥ
ਨਮਾਰਕੈ॥ਦਏਪਠਾਇਸੂਰਧਾਮੁਰੋਕਪੌਰਸੰਭਾਰਿਕੈ॥੫੯॥ਚੌਪਈ॥ਬਹੁਸਾਇਕਜਦੁਪਤਿਕੈਮਾਰੇ॥ਬਹੁਬ
ਨਨੈਸੈਗਰੁੜਪਰਹਾਰੇ॥ਬਹੁਸੂਲਨਸੌਰਥੀਪਰੋਏ॥ਲਗੇਸੁਭਟਜੇਹਬਨਨੇਏ॥੬੦॥ਤਬਸ੍ਰੀਕੋਪਾਕ੍ਰਿਸਨਕਰਿ
ਦੀਨੋ॥ਖੰਡਖੰਡਸਸਤ੍ਰਾਸਤ੍ਰਕੀਨੋ॥ਬਾਣਾਸੁਰਹਿਬਾਨਬਹੁਮਾਰੇ॥ਬੇਧਿਬਰਮਧਨੁਚਰਮਸਿਧਾਰੇ॥੬੧॥ਅੜਿਲ
॥ਬਹੁਰਿਕ੍ਰਿਸਨਜੀਬਾਨਚਲਾਏਕੋਪਕਰਿ॥ਬਾਣਾਸੁਰਕੇਚਰਮਸ੍ਰਸਤ੍ਰਹਰਿ॥ਸੁਤਮਾਰਿਓਹਚਾਰੋਦਏਗਿਰਾਇ ਬਰਮਸਰ
ਕੈ॥ਹੋਰਥੀਮਹਾਰਥਅਤਿਰਥਿਨਕੌਘਾਇਕੈ॥੬੨॥ਚਮਕਿਠਾਢਭੂਅਭਓਆਯੁਧਨਧਾਰਿਕੈ॥ਗਰੁੜਗਰੁੜ
ਨਾਇਕਕੌਬਿਸਿਖਪ੍ਰਹਾਰਿਕੈ॥ਸਾਤਸਾਤਕਹਿਆਠਅਰਜੁਨਹਿਮਾਰਿਕਰਿ॥ਹੋਕੋਟਿਕਰੀਕੁਰਰਾਇਹਨੇਰਿਸਿਧਾ
ਰਿਕਰਿ॥੬੩॥ਕੋਪਕ੍ਰਿਸਨਕੋਜਾਗਿਓਪੁਜਾਕਾਟਤਭਓ॥ਛਿਪਛਿਦਾਕਰਛੜਛਿਤਹਿਡਾਰਤਭਓ॥ਚਰਮਬਰ
ਮਰਿਪਚਰਮਕੋਪਕਰਿਕਾਟਿਓ॥ਹੋਸਰਬਰਥਬਜਨਰਨਭੀਤਰਤਿਲਬਾਟਿਓ॥੬੪॥ਬਡੇਦੂਬਹਿਜਮਾਰੇਕ੍ਰਿ
ਸਨਰਿਸਾਇਕੈ॥ਤਿਲਤਿਲਪਾਇਪਰਹਾਰੇਰਥਿਅਨਘਾਇਕੈ॥ਛੇਦ੍ਯੋਛਿਕਨਫਾਕਾਟੇਭੁਜਾਸ੍ਰਹਸ੍ਰਹਰਿ॥ਹੋਤ
ਬਸਿਵਪਹੂੰਚੇਆਇਸੁਭਗਤਬਿਚਾਰਿਕਰਿ॥੬੫॥ਬੀਸਬਾਨਬਿਨਾਇਸਕਹਬ੍ਰਿਜਪਤਿਮਾਰਿਓ॥ਬਹੁਰਿਬ
ਨਖਤੀਸਨੁਵਾਹਪ੍ਰਹਾਰਿਓ॥ਨਿਰਖਧੁਜਕੌਜਛਰਹੋਚਿਤੁਲਾਇਕੈ॥ਹੋਦੇਅਦੇਵਨਦੇਵਰਹੇਉਰਝਾਇਕੈ॥
੬੬॥ਤਨ੍ਰਕੂਪਅਤਿਭਓਤਪਤਤਪਛੋਰਿਓ॥ਸੀਤਤਾਪਤਬਜਿਕ੍ਰਿਸਨਬਕਰਤਿਹਿਮੋਰਿਓ॥ਐਸਰੋਗਿਸੌਗ
ਹਿਗਨਨਸਰਿਲਾਇਕੈ॥ਹੋਤੁਮਲਜੁਧਕਰਿਲੀਨੇਖੇਤਛਿਨਾਇਕੈ॥੬੭॥ਦੋਹਰਾ॥ਜੀਤਿਸਤ੍ਰਨਿਜੁਪੌਤ੍ਰਕੀ
ਲੀਬੰਦਿਖਲਾਸ॥ਭਾਂਤਿਭਾਂਤਿਬਾਜਨਬਜੇਹਰਖੇਸੁਨਿਸੁਰਬਿਆਸ॥੬੮॥ਅੜਿਲ॥ਅਨਰੁਧਕੌਊਖਾਦਈ
ਬਿਵਾਹਕੈ॥ਗਾਜੇਗਜੁਦੁਆਰਨਬਾਜਗਜਿਯਸਘਾਹਿਕੈ॥ਹਠੇਹਠੀਲਨਜੀਤਿਚਲੇਸੁਖਪਾਇਕੈ॥ਹੋਹਿਦੰਤਬਕਤ
ਕੇਸੰਗਬਨਿਓਰਨਆਇਕੈ॥੬੯॥ਭੁਜੰਗਛੰਦ॥ ਉਤੇਦੰਤਬਕ੍ਰਾਬਿਤੈਬਿਰਨਸੂਰੇ॥ ਹਠੀਨਾਹਠੀਲੇਮਹ

ਜੁਧ ਪੂਰੌ॥ਲਏ ਸੂਲ ਸੈਥੀ ਮਹਾਬੀਰ ਰਾਜੈ॥ਲਖੇ ਦਿਤਿਯ ਆਦਿਤ ਯ ਕੋ ਦਰਪ ਭਾਜੈ॥੧੦॥ਤੁਬੈ ਛਾਡਿ ਕੈ ਚਕ੍ਰ ਦੀਨੋ

ਕਲ੍ਹਾਈ॥ਬਧੀ ਦੈਤ ਕੀਨਾ ਰਿਸੈ ਧਾਰਿ ਜਾਈ॥ਗਿਰਿਯੋ ਝੂਮਿ ਕੈ ਭੂਮਿ ਮੈ ਕੋਪ ਕੁਵਿਯੋ॥ਸੁਨੈ ਮੋਰ ਕੈ ਜਾਤ ਵੀ ਸਿੰਗ ਵੂਵਿਯੋ

॥੧੧॥ਚੌਪਈ॥ਹਨਿ ਅਰਿ ਦ੍ਰੁਪਦ ਰਾਵ ਤੀ ਸਿਧਾਰੋ॥ਭਾਂਤਿ ਭਾਂਤਿ ਕੇ ਬਜੇ ਨਗਾਰੋ॥ਪਾਠੈਤ ਤੁਨ ਪਾਖਰਿਯਾ ਪਰਖੇ॥ਸੁਰ ਸਭ

ਪੁਰਖ ਗਗਨ ਤੇ ਬਰਖੇ॥੧੨॥ਦੋਹਰਾ॥ ਬਾਹੁ ਛੈਬਾਨਾ ਸੁਕਰਿ ਦੀਤ ਬਕਤੜਾ ਹਿਯਾਇ॥ਹਰੀ ਨ੍ਰਿਪ ਸੋ ਦਲ ਜੀਤਿ ਸਿਵਪੀ

ਨ੍ਰਿਯ ਪੀ ਨਿਯ ਜਨ ਦੁਰਾਇ॥੧੩॥ ॥ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਿਯਾਲੀ

ਸਵੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੪੨॥੨੮੦੧॥ਅਫਜੂ॥ ਦੋਹਰਾ॥ਰਾਜਮਤੀ ਰਾਨੀ ਰਹੈ ਉਤਰ ਦੇਸ ਅ

ਪਾਰ॥ਗੜ੍ਹਿ ਬਿਧਨੈ ਤਾ ਸੀ ਬਧੂ ਔਰ ਨ ਸਾਕਿਯੋ ਸਵਾਰਿ॥੧॥ਬਿਭ੍ਰਮ ਦੇਵ ਬਡੋ ਬਲੀ ਤਾ ਕੋ ਰਹੈ ਨਰੇਸ॥ਤਾ ਕੋ ਤ੍ਰਾਸ ਸ

ਮੰਡਲ ਗਿਮਨਿਯਤ ਚਾਰੌ ਦੇਸ॥੨॥ਕ੍ਰਿਪਾਨਾਥ ਜੋਗੀ ਤਹਾ ਜਾਸ ਮਰੂਪ ਨ ਔਰ॥ਲਖਿ ਅਬਲਾ ਭੂਪਰਿ ਗਿਰਿ ਭਈ

ਝੂਮਿ ਨ ਠੌਰ॥੩॥ਚੌਪਈ॥ਬੋਲਿ ਲਯੋ ਰਾਨੀ ਜੋਗਿ ਸਬਰ॥ਕਾਮ ਕੇਲ ਤਾਸੋ ਬਹੁ ਬਿਧਿ ਕਰਿ॥ਪੁਨਿ ਤਾ ਹੀ ਆਸਨ ਪ

ਹੁਚਾਯੋ॥ਰੈਨ ਭਈ ਤਬ ਬਹੁਰਿ ਮੰਗਾਯੋ॥੪॥ਦੋਹਰਾ॥ ॥ਭੂਧਰਿ ਸਿੰਘ ਤਹਾ ਹੁਤੋ ਅਤਿ ਸੁੰਦਰ ਇਕ ਰਾਜ॥ਸਾਜਿ ਬ

ਜ ਭੀਤ ਰਕਿ ਪੌਬਿਸਕਰਮਾ ਤੇ ਬਾਜ॥੫॥ਰਾਜ ਨਿਰਖਿ ਸੁੰਦਰ ਘਨੋ ਰਾਨੀ ਲਿਯੋ ਬੁਲਾਇ॥ਪ੍ਰਿਥਮ ਭੋਗ ਤਾਸੋ ਕਰਿ

ਯੋ ਪੁਨਿ ਯੋ ਕਹਿਯੋ ਬਨਾਇ॥੬॥ਅੜਿਲ॥ਸੁਨਿਹੋ ਪ੍ਰੀਤਮ ਰਾਜ ਕਾਜ ਮੁਹਿ ਕੀਜਿਯੈ॥ਕਛੂ ਪਨੇ ਛੇਰਿ ਭੰਡਾਰ ਹਮਾਰੋ

ਲੀਜਿਯੈ॥ਦੇਖਿ ਭੂਮਿ ਤਰ ਮੰਦਰ ਏਕ ਬਨਾਇਯੋ॥ਹੋ ਮੰਤ੍ਰ ਪਲਖਿ ਯੋ ਨ ਜਾਇ ਭੂਮਿ ਲਹਿ ਜਾਇਯੋ॥੭॥ਤ ਬਤਿਨ

ਛੇਰਿ ਭੰਡਾਰ ਅਮਿਤ ਪਨ ਕੌ ਲਿਯੋ॥ਖੋਦਿ ਭੂਮਿ ਕੇ ਤਰ ਏਕ ਨਵ ਤਮਦ ਭਯੋ॥ਕੇਸੌ ਇਸਿਜ ਜੋ ਨੈਲਖ ਨ ਦੇਵਲ ਪਾਇਯੈ

॥ਹੋ ਔਰ ਭੂਮਿ ਸੀ ਸੋ ਭੂਅ ਚਿਤ ਮੋਲਿ ਆਇਯੋ॥੮॥ਚੌਪਈ॥ਰਾਜ ਹਿਰਾਨੀ ਰੋਜ ਬੁਲਾਵੈ॥ਭਾਂਤਿ ਭਾਂਤਿ ਕੇ ਕੇਲ

ਕਮਾਵੈ॥ਅਤਿ ਸਨੇਹ ਤਾਸੋ ਉਪਜਾਯੋ॥ਜਾਨਕ ਸਾਤਿ ਫੇਰਿ ਨਕੋ ਪਾਯੋ॥੯॥ਕੇਲ ਕਮਾਇ ਰਾਜ ਜਬ ਜਾਵੈ॥ਤਾ ਬਿਰ

ਨੀ ਜੋਗਿਯ ਹ ਬੁਲਾਵੈ॥ਚਿਮਾ ਵਿਚਿਮਾਵਿ ਤਾਸੋ ਗਤਿ ਮਾਨੈ॥ਮੂਰਖ ਰਾਵ ਭੇਦ ਨਹਿ ਜਾਨੈ॥੧੦॥ਕਾਮ ਅਧਿਕ ਦਿਨ ਰਾ

ਜ ਸੌ ਤਯੋ॥ਬਹੁ ਬਿਧਿ ਬੋਲਿ ਰਾਨੀ ਕਿਆ ਯੋ॥ਕੇਲ ਕਰਤ ਸੋ ਤ੍ਰਿਯ ਲਖਿ ਪਾਈ॥ਤਾ ਕੇ ਕੋਪ ਜਰਿਯੋ ਜਿਯ ਆਈ॥੧੧॥

ਅੜਿਲ॥ਕੇਲ ਕਰਤ ਰਾਨੀ ਤਹ ਲਖਿ ਜੌ ਬਨਾਇ ਕੈ॥ਬਾਧਿ ਗਸਿਅਨ ਲਿਯੋ ਸੁ ਦਿਯੋ ਜਰਾਇ ਕੈ॥ਕ੍ਰਿਪਨਾਥ ਕਸ

ਬਕਹਿਯੋ ਯੋ ਜਾਇ ਕੈ ਰੋਗ॥ਹੋ ਜੋ ਮੈ ਕਹੋ ਚਰਿਤ੍ਰ ਸੁ ਕਰਿਯੋ ਨਾਥ ਬਰਿ॥੧੨॥ਚੌਪਈ॥ਖਾਨ ਪਾਨ ਆਕੇ ਤਬ ਧਾਰਿਹੋ॥

ਮੰਤ੍ਰ ਤਮਰ ਕੇ ਦੂਰ ਕਰਿਹੋ॥ਖੋਦਿ ਭੂਮਿ ਇਕ ਚਰਿਤ੍ਰ ਦਿਖੈਹੋ॥ਤਵ ਚਰਨਨ ਤਰ ਰਾਵ ਝੁਕੈਹੋ॥੧੩॥ਯੋ

ਕਹਿ ਮੂੰਦ ਦੁਆਰ ਨ ਲਿਯੋ॥ਆਗੇ ਫੇਰਿ ਭਸਮ ਤਿਹ ਕਯੋ॥ਆਪੁ ਰਾਵ ਸੋ ਜਾਇ ਜਤਾਯੋ॥ਸੇਵਤ ਸਮੈ ਸੁ

ਪਨੋ ਪਾਯੋ॥੧੪॥ਇਕ ਜੋਗੀ ਸੁਪਨੇ ਮੋ ਲਹਿਯੋ॥ਤਿਹ ਮੋ ਸੋ ਐਸੇ ਜਨੁ ਕਹਿਯੋ॥ਖੋਦਿ ਭੂਮਿ ਤੁਮ ਮੋਹਿ ਨਿਕਾ

ਰੋ॥ਹ੍ਵੈ ਹੈ ਬਡੋ ਪਰਤਾਪੁ ਤਿਹਾਰੋ॥੧੫॥ਭੂਧਰ ਰਾਜ ਖੋਦਿ ਬੋਲਾਯੋ॥ਸੋ ਤੁਮ ਸੋ ਯੋ ਆਨਿ ਸੁਨਾਯੋ॥ਤੁਮਹੂ ਚਲੋ

ਸੰਗ ਤ੍ਰਿਤਾਹਾ॥ਕਹਾ ਚਰਿਤ੍ਰ ਹ੍ਵੈ ਹੈ ਧੌ ਉਹਾ॥੧੬॥ਯੋ ਕਹਿ ਨ੍ਰਿਪ ਤਿਸੰਗ ਲੈ ਆਈ॥ਭੂਅ ਖੋਦਨ ਤ੍ਰਿਯ ਜਦ ਯੋ ਲਗਾਈ॥

ਮੰਡਪ ਤਹਾ ਏਕ ਜਬ ਲਹਿਯੋ॥ਧੰਨਿ ਧੰਨਿ ਯ ਪਤਿ ਤ੍ਰਿਯਸੋ ਕਹਿਯੋ॥੧੭॥ਜੋਗੀ ਨਿਰਖ ਸਖੀ ਭਜਿ ਆਈ॥ਦੀਰਿ

ਸ੍ਰਿਪ ਤਿ ਚਰਨਨ ਲਪਟਾਈ॥ਕਹਿਯੋ ਸੁਜਸ ਬਖੇਲ ਤਾਦਿਗ ਭਯੋ॥ਤਬ ਹੀ ਰਾਜ ਭਸਮ ਹ੍ਵੈ ਗਯੋ॥੧੮॥ਤਬ ਰਾਨੀ

ਯੌਂਬਚਨਉਚਾਰੋ॥ਸੁਨੁਹੋਰਾਵਪ੍ਰਾਨਤੇਪਿਆਰੋ॥ਮੋਕੌਜਾਇਪ੍ਰਥਮਤੁਹਨੀਜੈ॥ਬਹੁਰੋਆਪਪਯਾਨੋਕੀਜੈ॥੧੯॥ਯੌਂ
ਕਹਿਕੈਅਬਲਾਤਿਹਿਗਾਈ॥ਤਾਸੋਕਰਮਾਵਤਭਈ॥ਤਾਪਾਛੇਨ੍ਰਿਪਕੌਤਹਲਿਯਾਈ॥ਜੋਰੀਕੀਰੜਾਈਦਿ
ਖਰਾਈ॥੨੦॥ਤਬਜੋਰੀਯੌਬਚਨਉਚਾਰੋ॥ਬਹੁਤਜਤਨਵੀਅਬਿਲਗਬਾਰੋ॥ਤੁਮਦੇਹਮਕੋਨੀਰਦਿਖਰਿਯੋ॥ਹ
ਮੋਰੋਮੋਕਹਿਨਿਵਾਰਨਕਰਿਯੋ॥੨੧॥ਜਬਰਾਜੈਐਸੋਸੁਨਿਪਾਯੋ॥ਭਗਿਗਾਗਰਿਗੋਰਾਛੇਲਲਿਯਾਯੋ॥ਆਇਸੁਨੀ
ਰਬਿਲੋਕਿਯੋਜਬਹੀ॥ਐਸੋਬਚਨਉਚਾਰੇਤਬਹੀ॥੨੨॥ਨਿਜਤੁੰਬਾਤੇਦੂਧਾਦਿਖਾਯੋ॥ਰੀਰੋਦਕਤਿਹਕੋਠਹਿ
ਰਾਯੋ॥ਕਹਿਯੋਜਾਯਵੀਕੋਕਾਭਯੋ॥ਤਬਪੈਬੋਆਬਿਜਲਹ੍ਵੈਗਯੋ॥੨੩॥ਦੋਹਰਾ॥ ਸਤਿਜੁਗਕੇਜੁਗਮੈਹੁਤੋਯਿ
ਮੋਕਿਯੋਨਿਵਾਸ॥ਅਬਦ੍ਵਾਪਰਤਤ੍ਰੇਤਾਜੁਗਕੌਨਮੈਸੋਤੁਮਕਹਹੁਪ੍ਰਕਾਸ॥੨੪॥ਚੌਪਈ॥ਸਤਿਜੁਗਬੀਤੇਤ੍ਰੇਤਾਭਯੋ
ਤਾਪਾਛੇਦੁਆਪੁਰਬਰਤਯੋ॥ਤਬਤੇਸੁਨਕਲਜੁਗਅਬਆਯੋ॥ਸੋਤੁਹਿਕਹਿਹਮਪ੍ਰਗਟਸੁਨਾਯੋ॥੨੫॥ਕ
ਲਜੁਗਿਨਾਮਜਬੈਸੁਨਿਲਯੋ॥ਹਾਹਾਸਬਦਉਚਾਰਤਭਯੋ॥ਤਿਹਿਮੁਹਿਬਾਤੁਲਵਾਨਨਹਿਦੀਜੈ॥ਬਹੁਰੋਮੁੰ
ਦਨਲੀਜੈ॥੨੬॥ਰਾਨੀਬਾਚ॥ਮੈਸੇਵਾਤੁਮਰੀਪ੍ਰਭਕਰਿਹੌ॥ਏਕਪਾਇਠਾਢੀਜਲਭਰਿਹੌ॥ਮੁੰਦ੍ਰਨਵੁਯਾ
ਰਿਨਕੌਕਿਯੋਲੀਜੈ॥ਹਮਪਰਨਾਥਅਨਗ੍ਰਹੁਕੀਜੈ॥੨੭॥ਪੁਨਿਰਾਜੈਯੌਬਚਨਉਚਾਰੋ॥ਕ੍ਰਿਪਾਕਰਹੁਪ੍ਰਭੁਦਾਸਤਿਹ
ਰੋ॥ਯਹਰਾਨੀਸੇਵਾਕਹਲੀਜੈ॥ਮੋਪਰਨਾਥਅਗ੍ਰਹਕੀਜੈ॥੨੮॥ਦੋਹਰਾ॥ਸੇਵਾਕਹਰਾਨੀਦਈਯੌਰਾਜੈਸੁਖ
ਪਾਇ॥ਦੁਆਰਨਮੁੰਦਨਨਾਦਯੌਰਹਿਯੋਚਰਨਲਪਟਾਇ॥੨੯॥ਮੂੜਰਾਵਪਰਫੂਲਤਭਯੋਸਕਿਯੋਨਛ
ਲਕਛੁਪਾਇ॥ਸੇਵਕੌਰਾਨੀਦਈਤਾਹਿਸਿਧਿਠਹਿਰਾਇ॥੩੦॥ਰਾਜਮਨਰਿਰਾਜਾਛਲਿਯੋਰਤਿਜੋਰੀਸੌਕਿ
ਨਾ॥ਅਤਿਭੁਤਿਚਰਿਤ੍ਰਤ੍ਰਿਯਨਕੇਸਕਤਨਕੋਊਚੀਨ॥੩੧॥ ॥ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿਯਾਚਰਿਤ੍ਰੇਮੰਤ੍ਰੀ
ਭੂਪਸੰਬਾਦੋਇਕਸੌਤੇਤਾਲੀਸਵੌਚਰਿਤ੍ਰਸਮਾਪਤਮਸਤੁਸੁਭਮਸਤੁ॥੨੪੩॥੨੯੦੨॥ਅਫਜੂ॥ਚੌਪਈ॥
॥ਬੀਕਾਨੇਰਰਾਵਇਕਭਾਰੋ॥ਤੀਨਭਵਨਭੀਤਰਉਜਿਆਰੋ॥ਫਤੀਸਿੰਗਾਰਰਾਵਕੀਰਾਨੀ॥ਸੁੰਦਰਭਵਨ
ਚੌਦਹੂਜਾਨੀ॥੧॥ਅੜਿਲ॥ਤਹਾਰਾਇਮਹਤਾਬਸੁਗਾਰਆਇਯੋ॥ਲਖਿਰਾਨੀਕੋਰੂਪਹਿਲਲਚਾਇਯੋ॥
ਭੇਜਿਸਹਿਚਰੀਤਿਹਗਿਹਿਲਿਯੋਬੁਲਾਇਕੈ॥ਹੋਮਨਮਾਨਤਰਤਿਕਰੀਅਧਿਕਸੁਖਪਾਇਕੈ॥੨॥ਚੌਪਈ॥ਨਿ
ਤ੍ਰਿਪਤਿਰਾਨੀਤੇਹਿਬੁਲਾਵੈ॥ਭਾਂਤਿਭਾਂਤਿਸੋਂਭੋਗਕਮਾਵੈ॥ਜਾਮਤਰੋਨੀਐਤਿਜਬਆਈ॥ਤਾਹਿਦੇਤਿਨਿਜ
ਧਾਮਪਠਾਈ॥੩॥ਅੜਿਲ॥ ਚੁਨਿਚੁਨਿਭਲੀਮਤਾਹਨਦਾਗਾਗਲਿਯਾਵਈ॥ਰਾਨੀਤਾਕੌਪਾਇਘਨੋਸੁਖਪਾ
ਵਈ॥ਅਤਿਧਨਛੋਰਿਭੰਡਾਰਦੇਤਤਿਹਹੋਨਿਤਜਪ੍ਰਤਾ॥ਹੋਬਸਿਯੌਰਹਤਅਬਲਾਕੇਪ੍ਰੀਤਿਮਨਿਤਿਯਾਚਿਤ॥੪॥
ਚੌਪਈ॥ਮੂਰਖਰਾਵਜਬੈਸੁਨਿਪਾਈ॥ਭਾਂਤਿਭਾਂਤਿਰਾਨੀਵਰੁਪਾਈ॥ਯਾਤ੍ਰਿਯਕੌਅਬਹੀਹਨਿਦੇਹੌ॥ਖੋਦਭੂਮਿ
ਕੇਬੀਖੇਗਡਿਹੋ॥੫॥ਜਬਰਾਨੀਐਸੇਸੁਨਿਪਾਯੋ॥ਤਿਨਜਾਰਕੌਬਲਿਪਠਾਯੋ॥ਤਾਕੌਕਹਿਯੋਸੰਗਿਮੁਹਿਲੀਜੈ॥
ਅਪਨੇਦੇਸਪਯਾਨੋਕੀਜੈ॥੬॥ਮੰਦਰਏਕਉਜਾਰਬਨਾਯੋ॥ਦੋਦੁਆਰਨਤਾਮੈਰਖਵਾਯੋ॥ਹਮੈਖੋਜਿਤੁਇਹੈਮਗ
ਜੈਹੈ॥ਦੂਜੈਦੁਆਰਨਿਕਸਿਹਮਜੈਹੈ॥੭॥ਅੜਿਲ॥ਢੂੰਢਨੀਨ੍ਰਿਪਕੀਲਈਮਗਾਇਕੈ॥ਤਾਪਰਿਭਏਸ੍ਵਾਰਿਦੋ
ਊਸੁਖਪਾਇਕੈ॥ਤਿਨਮਹਲਕੇਭੀਤਰਿਪਹੂੰਚੇਆਇਕਰਿ॥ਹੋਭਾਂਤਿਭਾਂਤਿਕੇਕੇਲਕਰੇਸੁਖਪਾਇਕਰਿ॥੮॥

ਸੁਨਿਰਾਜਾਤ੍ਰਿਯਭਜੀਚੜ੍ਹਿਘੋਰਿਸਿਖਾਇਕੈ॥ਸਾਥੀਤਿਨਕੇਸੰਗਨਕੇਊਭੁਲਾਇਕੈ॥ਲੈਪਾਇਨਕੋਖੋਜਪਹੂ
ਚਿਯੋਆਇਕੈਰਿ॥ਹੋਵਾਂਅੰਦਰਕੇਮਾਝਪਰਿਯੋਕੂਰਰਾਇਕਾਰਿ॥੯॥ਦੋਹਰਾ॥ਥਕਿਸਾਂਢਿਨਤਿਨਕੀਗਈ
ਤਹਾਪਹੂਚਿਯੋਜਾਇ॥ਅਥਕਊਦਨੀਰਾਵਚਾਜਿਤਹਾਂਚਿਯੋਆਇ॥੧੦॥ਉਤਰਸਾਂਢਿਤੇਰਾਵਤਬਤਹਾਂਚ
ੜ੍ਹਿਯੋਰਿਸਿਖਾਇ॥ਇਨਦ੍ਵਹੂੰਅਨਗਾਹਿਜਮਸਦਨਦੈਹੌਅਬੈਪਠਾਇ॥੧੧॥ਚੌਪਈ॥ਇਹਮਾਰਗਜਬਨ੍ਰਿਪ
ਚੜ੍ਹਿਗਏ॥ਦੁਤਿਯਮਾਰਗਤੁਰਤਤੇਭਏ॥ਅਥਕਿਸਾਂਢਨੀਪਰਚੜ੍ਹਿਬੈਠੋ॥ਰਾਨੀਸਹਿਤਸੁਜਾਗਿਇਕੈਠੋ॥੧੨॥
ਅੜਿੱਲ॥ ਅਥਕਿਸਾਂਢਨੀਚੜ੍ਹਿਬੈਠੇਦਈਧਵਾਇਕੈ॥ਪਵਨਬੇਗਜਿਯੋਚਲਿਨਿਮਿਲੇਕੋਜਾਇਕੈ॥ਉਤਰਿ
ਵਕਾਦੇਖੋਤ੍ਰਿਸਇਪਸਾਰਿਕੈ॥ਹੋਉਤਮਸਾਂਢਨਿਹਰੀਮਧਿਮਹਿਮਾਰਿਕੈ॥੧੩॥ਚੌਪਈ॥ਤਬਰਾਜਾਪਿਯਾਦੇ
ਰਹਿਗਯੋ॥ਪਹੁੰਚਤਤਿਨੈਨਕਿਯੋਹੂੰਭਯੋ॥ਛਲਬਲਸਭਅਪਨੇਕਰਿਹਾਰਿਯੋ॥ਲੈਰਾਨੀਗ੍ਰਿਹਜਾਰਪਧਾਰਿਯੋ॥
੧੪॥ਅੜਿੱਲ॥ਦੁਹੂੰਹਾਥਸਿਰਮੂੰਡਛਾਰਡਾਰਤਭਯੋ॥ਜਨੁਕਰਾਹਮੈਲੁਵਿਕਿਨੂਤਾਕੇਲਯੋ॥ਗਿਰਿਯੋਭੂਮਿਕੇ
ਭੂਮਿਅਧਿਕਮੁਰਝਾਇਕੈ॥ਹੋਭੂਰਿਨਦੀਮਹਿਮਰਿਯੋਅਧਿਕਾਬਿਖੁਖਾਇਕੈ॥੧੫॥ਲੈਰਾਨੀਕੋਜਾਰਿਜਬੈਗਿ
ਹਆਯੋ॥ਭਾਂਤਿਭਾਂਤਿਸੌਦਰਬਦਿਜਾਨਲੁਟਾਇਯੋ॥ਜੈਂਸੀਅਬਲਾਛਲਸੌਪਾਇਯੋ॥ਹੋਬਿਨੁਦਾਮਨ
ਤਿਹਦਏਹਾਥਬਿਕਜਾਇਯੇ॥੧੬॥ਛਲਅਬਲਾਫੈਲਨਕੋਕਛੂਨਜਾਨਿਯੇ॥ਲਹਿਯੋਨਜਾਕੋਜਾਇਸੁਕੈਸੇ
ਬਖਾਨਿਯੇ॥ਜੁਕਛੁਛਿਦ੍ਰਾਇਨਕੇਛਲਕੌਲਖਿਪਾਇਯੇ॥ਹੋਸਮੁਝਿਚਿਤਚੁਪਰਹੈਨਕਿਸੂਬਤਾਇਯੇ॥੧੭॥
੧੭॥ ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿਯਾਚਰਿਤ੍ਰੇਮੰਤ੍ਰੀਭੂਪਸੰਬਾਦੇਇਕਸੌਚੌਆਲੀਸਵੋਚਰਿਤ੍ਰਸਮਾਪਤਮ
ਸਤੁਸੁਭਮਸਤੁ॥੧੪੪॥੨੯੧੯॥ਅਫਜੂੰ॥ ਦੋਹਰਾ॥ ਸਹਰਸਿਪਾਹਾਂਕੇਬਿਖੈਭਾਗਵਤੀਤ੍ਰਿਯਏਕ॥ਤਾਕੇਪਤਿਕੇ
ਧਾਮਮੈਘੋਰੀਰਹੈਅਨੇਕ॥੧॥ਚੌਪਈ॥ ਘੋਰੀਏਕਨਦੀਤਟਗਈ॥ਦਰਿਯਾਈਹੈਲਾਗਤਭਈ॥ਤਾਤੇਏਕਬ
ਛੇਰੋਭਯੋ॥ਜਨੁਅਵਤਾਰਇੰਦ੍ਰਹ੍ਵੈਲਯੋ॥੨॥ਸੁੰਦਰਬਰਨਿਅਤਿਤਾਹਿਬਿਰਾਜੈ॥ਜਾਕੌਨਿਰਖਿਚੰਦ੍ਰਮਾਲਾਜੈ॥
ਰਮਕਿਚਲਿਯੋਇਹਭਾਂਤਿਸੁਹਾਵੈ॥ਜਨੁਘਨਪਬ੍ਰਾਦਾਮਿਨੀਪਾਵੈ॥੩॥ਤਾਕੌਲੈਬੇਚਨਤ੍ਰਿਯਗਈ॥ਸਹਰਸ
ਹਕੇਆਵਤਿਭਈ॥ਆਪੁਨਭੇਸਪੁਰਖਕੋਧਾਰੇ॥ਕੋਟਿਸੂਰਜਨਚਤ੍ਰੇਸਵਾਰੇ॥੪॥ਜਬਬੈਸਾਹਦੀਵਾਨਿਲਗ
ਯੋ॥ਤ੍ਰਿਯਾਤੁਰੇਲੈਤਾਹਿਦਿਖਾਯੋ॥ਨਿਰਖਰੀਝਰਾਜਾਤਿਹਰਹਿਯੋ॥ਲੀਜੈਮੋਲਤਿਸੈਚਿਤਚਹਿਯੋ॥੫॥ਪ੍ਰਥ
ਮਹੁਕਮਕਰਿਤੁਰੈਫਿਰਾਯੋ॥ਬਹੁਰਿਤੇਜਿਭ੍ਰਿਤਮੋਲਕਰਾਯੋ॥ਦਕਾਲਾਖਦਸਕੀਮਤਿਪਰੀ॥ਮਿਲਿਰਿਲਿਮੋ
ਲਦਲਾਲਨਕਰੀ॥੬॥ਅੜਿੱਲ॥ਤਬਅਬਲਾਤਿਨਬਚਨਉਚਾਰੇਬਿਹਸਕਰਿ॥ਲੀਜੈਹਮਰੋਬੇਨਸਾਹਹੂਸੋ
ਨਧਰਿ॥ਪਾਂਚਹਜਾਰਮੁਹਰਿਮੁਹਿਦਿਯਾਦੇਜਾਇਯੇ॥ਹੋਲੈਕੈਬਹੁਰਿਤਬੇਲੇਤੁਰੈਬਧਾਇਯੇ॥੭॥ਸਾਹਹਸਰਫੀ
ਪਾਂਚਹਜਾਰਮੰਗਾਇਕੈ॥ਚਰੇਤੁਰੰਗਤਿਹਿਦੀਨੀਕਾਰਿਪਕਰਾਇਕੈ॥ਕਹਿਯੋਮੁਹਰਿਪਹੁਚਾਇਬਹੁਰਿਮੈਆਯੋ॥
ਹੋਪਾਛੇਘੁਰਿਸਾਰਹਿਥਿਰਬਧਾਇਹੋ॥੮॥ਯੌਕਹਿਤਿਨੈਬਚਨਪਠਾਯੋਤੁਰੈਤ੍ਰਿਯਾ॥ਪਠੈਪਥਰਿਯਾਪਹੁਚੇਕਰਿ
ਕੈਕੋਪਠਿਯਾ॥ਕੋਸਡੇਢਸੈਲਰੋਹਟੇਸਭਹਾਰਿਕੈ॥ਹੋਹਾਥਨਆਈਬਾਲਰਹੇਸਿਰਿਮਾਰਿਕੈ॥੯॥ਮੁਹਰੈਗਿਹਪ
ਹੁਚਾਇਸੁਆਈਬਾਲਤਿਹਾ॥ਬੈਠੋਚਾਰਿਬਨਾਇਸਾਹਜੂਸਭਾਜਹਾ॥ਤੁਰਕਤੁਰੈਤੇਉਤਰਿਸਲਾਮੈਡੀਨਿਕਰਿ

ਹੋਲੀਜੈਅੰਧਨੇਤ੍ਰਤੁਰੈਲੈਜੈਹੈਮੈਸੋਲਭਰਿ॥੧੦॥ਦੋਹਰਾ॥ਸੁਹਰੈਘਰਪਹੁਚਾਇਕੈਤਿਨਕੋਚਰਿਤ੍ਰਦਿਖਾਇ॥ਅਨ
ਤੁਰੈਲਿਪਕੌਦਿਯੋਹ੍ਰਿਦੈਹਰਖਉਪਜਾਇ॥ ॥ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿਯਾਚਰਿਤ੍ਰੇਮੰਤ੍ਰੀਭੂਪਸੰਬਾਦੇਇਕ
ਸੌਪੈਤਾਲੀਸਵੋਚਰਿਤ੍ਰਸਮਾਪਤਮਸਤੁਸੁਭਮਸਤੁ॥੧੪੫॥੨੮੯੩॥ਅਫਜੂੰ॥ਦੋਹਰਾ॥ਪਰੁਸੁਦਕੁਅਰਿਰਨੀ
ਰਹੈਜਾਕੇਭੂਪਅਪਾਰ॥ਬਿਜੈਰਾਜਰਾਜਾਨਿਰਖਿਕਿਯੋਆਪਨਾਯਾਰ॥੧॥ਅੜਿਲ॥ ॥ਬਿਜੈਰਾਜਕੌਲੀਨੋਧਾ
ਮਬੁਲਾਇਕੈ॥ਲਪਟਿਲਪਟਿਗਤਿਕਰੀਹਰਖਉਪਜਾਇਕੈ॥ਪੁਨਿਤਾਸੌਯੋਬਚਨਉਚਾਰੇਪ੍ਰੀਤਿਕਰਿ॥
ਹੋਸੁਨਿਰਾਜਾਮੁਰਿਬੈਨਲੀਜਿਅਹਿਹ੍ਰਿਦੈਧਾਰਿ॥੨॥ਜਬਮ੍ਰਿਗਕਿਯੋਸੁਯੰਬਰਨਿਪਤਾਬਨਾਇਕਰਿ॥ਹੋਲੀਖਤੁਮ
ਰੇਰੂਪਰਹੀਉਰਝਾਇਕਰਿ॥ਅਵਰੁਰਾਵਿਮੁਹਿਲੈਗਯੋਜੁਧਮਚਾਇਕੈ॥ਹੋਮੋਰਨਬਾਸਿਕਛੂਚਲਿਯੋਮੈਬਿ
ਖੁਖਾਇਕੈ॥੩॥ਲਗਨਅਨੇਖੀਲਗੈਨਤੋਰੀਜਾਤਹੈ॥ਨਿਰਖਤਿਹਾਰੋਰੂਪਨਹਿਯੋਸਿਰਾਤਹੈ॥ਕੀਜੈਸੋਊਚਰਿਤ੍ਰਜੁ
ਨਾਰੀਮੁਹਿ ਕੀਜੈਸੁਬਿਧਬਤਾਇਯੈ॥੪॥ਮਹਾਰੁਦ੍ਰਕੇਭਵਨਜੁਗਿਨਹੈਆਇਹੈ॥ਕਛੁਕਮੰਤ੍ਰਛਲੈਸੰਗਿ
ਤੁਹਾਦਲਿਜਾਇਹੈ॥ਮਹਾਰਾਜਜੂਤੁਮਤਹਿਵਲੁਲੈਆਇਯੋ॥ਹੋਦੁਸਵਨਪ੍ਰਥਮਸੀਘ੍ਰਪਾਰਿਹਮੈਲੈਜਾਇਯੋ॥
੫॥ਬਦਿਤਾਸੌਸੰਕੇਤਬਹੁਰਿਸੁਖਪਾਇਕੈ॥ਨਿਜੁਮੁਖਤਿਕਰਹਿਲੈਗਨਦਈਸੁਨਾਇਕੈ॥ਮਹਾਂਰੁਦ੍ਰਕੇਭਵਨਕਾਲਿਮੈਜਾਇਹੋ॥
ਹੋਏਕਰੈਨਜਗਿਬਹੁਰਿਸਦਨਉਠਿਆਇਹੋ॥੬॥ਕਛੁਕਮੰਤ੍ਰਛਲੈਸੰਗਿਜਾਤਤਿਤੌਕੌਭਈ॥ਮਹਾਂਰੁਦ੍ਰਕੇਭਵਨਜਗਤ
ਰਜਨੀਗਈ॥ਪਿਯਾਰੀਕੇਆਗਮਰਾਜੈਸੁਨਿਪਾਇਯੋ॥ਹੋਹੇਰਿਹੇਰਿਹਿਦਈਜੋਰਿਦਲੁਆਯੋ॥੭॥ਜੋਜਨਤ੍ਰਿਯਕੇ
ਸੰਗਪ੍ਰਥਮਤਿਨਘਾਇਯੋ॥ਜਿਯਤਬਚੇਜੇਜੋਧਾਤਿਨੈਭਜਾਇਯੋ॥ਤਾਪਾਛੈਰਾਨੀਕੋਲਯੋਉਚਾਇਕੈ॥ਹੋਗ੍ਰਿਹਅ
ਪਨੌਲੈਗਯੋਹਰਖਉਪਜਾਇਕੈ॥੮॥ਰਾਨੀਕੌਲੀਨੋਸੁਖਪਾਲਚੜਾਇਕੈ॥ਆਲਿੰਗਨਚੁੰਬਨਕੀਨੇਸੁਖਪਾਇਕੈ॥
ਸੁਨਤਲੋਗਕੇਤ੍ਰਿਯਬਹੁਕੂਕਪੁਕਾਰਿਕੀ॥ਹੋਚਿਤਅਪਨੇਕੇਬੀਚਦੁਆਏਦੇਤਭੀ॥੯॥ਇਤਿਸ੍ਰੀਚਰਿਤ੍ਰਪਖਿ
ਯਾਨੇਤ੍ਰਿਯਾਚਰਿਤ੍ਰੇਮੰਤ੍ਰੀਭੂਪਸੰਬਾਦੇਇਕਸੌਛਿਯਾਲੀਸਵੋਂਚਰਿਤ੍ਰਸਮਾਪਤਮਸਤੁਸੁਭਮਸਤੁ॥੧੪੬॥੨੯੦੨॥
ਅਫਜੂੰ॥ਚੌਪਈ॥ਖੈਰੀਨਾਮਬਲੋਚਨਿਰਹੈ॥ਦੁਤਿਯਸਦਹਿਸਸੀਜਗਕਹੈ॥ਫਤੇਹਖਾਨਤਾਕੋਪਤਿਭਾਰੋ॥ਤਿਹੂੰਭ
ਵਨਭੀਤਰਉਜਿਯਾਰੋ॥੧॥ਰੋਸਕਿਯੋਤਾਪੈਹਜਰਤਿਅਤਿ॥ਮੁਹਿਮਸੈਦਖਾਕਰੀਬਿਕਟਿਅਤਿ॥ਤਾਹਿਮਿਲਾਇਬ
ਹੁਰਿਗਹਿਲੀਨੋ॥ਮੁਲਤਾਨਉਰਿਪਯਾਨੋਕੀਨੋ॥੨॥ਬੀਧਿਨੇਨਾਥਬਾਲਸੁਨਿਪਾਯੋ॥ਸਕਲਪੁਰਖਕੋਭੇਖਬਨਾਯੋ॥
ਬਾਲੋਚੀਸੈਨਾਸਭਜੋਰੀ॥ਭਾਂਤਿਭਾਂਤਿਅਰਿਪਤਿਨਤੋਰੀ॥੩॥ਦੋਹਰਾ॥ ॥ਘੇਰਿਸੈਦਖਾਕੌਤ੍ਰਿਯਨੁਐਸਕਹਿਯੋਸੁਨ
ਾਇ॥ਕੈਹਮਰੋਪਤਿਛੋਰਿਯੋਕੈਲਰਿਯੋਸਮੁਹਾਇ॥੪॥ਅੜਿਲ॥ਸੈਦਖਾਨਿਐਸੇਬਚਨਨਸੁਨਿਪਾਇਕੈ॥ਚੜਿ
ਯੋਜੋਰਦਲੁਪ੍ਰਬਲਸੁਕੋਪਬਢਾਇਕੈ॥ਹੋਗੈਪੈਦਲਬਹੁਬਿਧਿਦਏਸੰਘਾਰਿਕੈ॥ਹੋਸੂਰਬੀਰਬਾਂਕਨਕੌਬਾਨਪ
ਹਾਰਿਯੋ॥੫॥ਭੁਜੰਗਛੰਦ॥ ॥ਬਜੀਭੇਰਭਾਰੀਮਹਾਸੂਰਗਾਜੇ॥ਬੰਧੇਬੀਰਬਾਨਨਬਾਕੇਬਿਰਾਜੇ॥ਕਿਤੇਸੂਲਸੈਥੀਨ
ਕੇਘਾਇਘਾਏ॥ਮਰੇਜੂਝਜਹਾਂਨਮਾਨੇਨਆਏ॥੬॥ਗਜੈਰਾਜਜੂਝੇਕਿਤੇਬਾਜਿਮਾਰੇ॥ਕਹੂੰਰਾਜਘੂਮੈਕਹੂੰਤਾਜਤਾਰੇ॥ਕਿ
ਤੇਪਾਕਸਾਹੀਦਮੈਦਾਨਹੂਏ॥ਬਸੇਸੂਰਗਮੈਜਾਇਮਾਨੋਨਮੂਏ॥੭॥ਚੌਪਈ॥ਖੈਰੀਜਾਹਿਖਗਗਹਿਮਾਰੈ॥ਗਿਰੈਭੂਮਿ
ਨਰਤੀਕਸੰਭਾਰੈ॥ਸਸੀਸਿਰਿਕ੍ਰਿਖਜਾਹਿਸਰਛੋਰੈ॥ਏਕੈਬਾਨਮੂੰਡਅਰਿਤੋਰੈ॥੮॥ਸਵੈਯਾ॥ਖਗਪਰੇਕਹੂੰਖੇਲਝਰੇਕਹੂੰਤੂ

ਕਹਿਗਿਰੇਛਿਤਤਾਜਨਕੇ॥ਅਰੁਬਾਜਨਕਹੂੰਬਰਛੀਕਛੂੰਕਹੂੰਅੰਗਕਟੇਬਰਬਾਜਨਕੇ॥ਕਹੂੰਬੀਰਪਰੇਕਹੂੰਚੀਰਦੀਪੇ
ਕਹੂੰਮੁੰਡਗਿਰੇਗਜਰਾਜਨਕੇ॥ਅਤਿਮਾਰਿਪਰੀਨਸੰਭਾਰਿਰਹੀਸਭਿਭਾਜਿਚਲੇਸੁਤਰਾਜਨਕੇ॥੮॥ਚੌਪਈ॥ਕੇਤੇ
ਬਿਕਟਸੁਭਟਕਾਟਿਡਾਰੇ॥ਕੇਤੇਕਰੀਹਨੇਅਤਿਭਾਰੇ॥ਦਲਪੈਦਲਕੇਤੇਰਨਘਾਏ॥ਜੀਯਤਬਚੇਤੇਪ੍ਰਾਨਪਠਾਏ॥
੧੦॥ਖੇਰੀਸਮੀਜਾਤਭਈਤਹਾਂ॥ਠਾਢੋਸੋਦਖਨਬੇਜਹਾਂ॥ਨਿਜੁਹਾਥਗਹਿਸੀਰਹਨੁਕਾਰੈ॥ਤਹੀਜਾਇਡਾਰੀਤਰਵਾ
ਰਹਿ॥੧੧॥ਖੁਨਸਿਖੰਗਖਾੜਿਗਹਿਪ੍ਰਹਾਰਿਯੋ॥ਪ੍ਰਥਮਕਰੀਕਾਰਿਕੈਕਾਟਿਡਾਰਿਯੋ॥ਬਹੁਰਖਾਨਕੇਤੇਗਚਲਾਈ॥ਸੀਧ
ਬਚੀਨਕਪਰਿਆਈ॥੧੨॥ਦੋਹਰਾ॥ਅਵਿਕਨਕਸੇਅਸਿਗਹਿਯੋਗਯੋਹਾਥਤੇਛੂਟਿ॥ਭੁਜਾਅੰਬਾਰੀਸੋਬਰੀਰ
ਹੀਬੰਗਗਿਰਿਯੋਛੂਟਿ॥੧੩॥ਚੌਪਈ॥ਤਬਸੋਮੀਸੋਹਥੀਸੰਭਾਰੀ॥ਮਹਾਂਸਾੜਿਕੇਉਰਮੇਮਾਰੀ॥ਬਰਛਾਭਏਪਰੋਇਉਤ
ਰਿਯੋ॥ਸਭਨਦਿਖਾਇਭੂਮਿਪਰਿਮਾਰਿਯੋ॥੧੪॥ਬੰਗੁਗਿਨਿਹਾਰਿਗਿੜਿਯਾਪਾਹਿਚਾਲੀ॥ਧੰਨਿਯਧੰਨਿਯਸੈਯਖਾਂਬਖਾਨੀ॥
ਇਨਕੇਪੇਟਪੁਤ੍ਰਜੋਹੂਜੈ॥ਬਾਤਨਜੀਤਲੋਕਗੜ੍ਹਿਲੈਹੈ॥੧੫॥ਦੋਹਰਾ॥ਚੀਰਫੈਰੂਸਢਾਧਕੈਆਨਿਕਿਯੋਮੁਹਿਘਾ
ਇ॥ਇਨਕੌਇਹੈਇਨਮੈਭਰਤਾਦੇਹੁਮਿਲਾਇ॥੧੬॥ਐਸਖਗਸਿਰਲੂਗਿਕੈਖਡੇਪਖਰਿਜਨਘਾਇ॥ਐਸੇਨਸਕ
ਲਮਾਅਵਿਗਾਹਿਕੈਨਿਜਪਤਿਲਯੋਛਿਨਾਇ॥੧੭॥ਚੌਪਈ॥ਸੂਰਬੀਰਬਹੁਭਾਂਤਿਸੰਘਾਰੇ॥ਖੇਦਿਖੇਤਿਤੇਖਾਨਨਿ
ਕਾਰੇ॥ਨਿਜੁਭਰਤਾਹਿਛੁਰਵਾਇਲਿਆਈ॥ਭਾਂਤਿਭਾਂਤਿਸੋਂਬਜੀਬਧਾਈ॥੧੮॥ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿ
ਯਾਚਰਿਤ੍ਰੇਮੰਤ੍ਰੀਭੂਪਸੰਬਾਦੇਇਕਸੌਸੈਤਾਲੀਸਵੋਚਰਿਤ੍ਰਸਮਾਪਤਮਸਤੁਸੁਭਮਸਤੁ॥੧੪੭॥੨੯੫੭॥ਅਫਜੂ
ਚੌਪਈ॥ਸਹਰਿਕਨੌਜਰਹੈਚਨਨੀਰਹੈ॥ਅਧਿਕਰੂਪਤਾਕੋਜਗਕਹੈ॥ਚੂਰਗਦਤਤਰਾਜਾਬਸਿਭਯੋ॥ਰਾਜਿਨਭਾਗਿਦ੍ਰਿਦੇਤੇ
ਦਯੋ॥੧॥ਰਾਨਿਨਬੇਠਿਮੰਤ੍ਰਯੋਕਯੋ॥ਰਾਜਾਕਰਹਮਰੇਰੁਗਯੋ॥ਸੋਊਜਤਨਅਜਮਿਲਿਕਰਿਯੇ॥ਜਾਤੇਯਾਬੇਸ੍ਵਾਕੋਮਰਿ
ਯੋ॥੨॥ਅੜਿਲ॥ਬਿਸਨਸਿੰਘਕੋਰਾਨੀਲਯੋਬੁਲਾਇਕੈ॥ਕਾਮਕੇਲਤਾਸੋਂਕਿਯੋਪ੍ਰੀਤਿਉਪਜਾਇਕੈ॥ਪੁਨਤਾਸੋਂਯੋਂ
ਬੈਨਕਹਿਯੋਹਿਤਮਾਨਿਕੈ॥ਹੋਮੋਰਕਾਜਕਰੋਹਿਤੂਮੁਹਿਜਾਨਿਕੈ॥੩॥ਪ੍ਰਥਮਬਹੁਤੁਯਾਬਿਸੁਆਕੋਦੀਜਿਯੇ॥ਬਹੁਰਿ
ਵਦੇਖਤੁਹਿਤਯਾਸੋਕੀਜਿਯੇ॥ਜਬਰਾਜਾਸੋਯਾਕੋਨੇਹਤੁਰਾਇਯੋ॥ਹੋਬਹੁਰਿਆਪੁਨੇਧਾਮਬੋਲਿਇਹਘਾਇਯੋ॥
੪॥ਪ੍ਰਥਮਦਰਬੁਬੇਸ੍ਵਾਕਹਦਯੋਬਨਾਇ॥ਪੁਨਿਤਾਸੋਂਗਤਿਮਾਨੀਪ੍ਰੀਤਿਉਪਜਾਇਕੈ॥ਜਬਤਾਕੋਕ੍ਰਿਪਲੀਨੋਸਦਨ
ਬਨਾਇਕੈ॥ਹੋਤੌਨਸਭਾਮੈਬੇਠਿਯੋਕੇਊਆਇਕੈ॥੫॥ਬਿਸ੍ਨਸਿੰਘਤਿਹਕਯੋਕਛੂਮਸਕਾਇਕੈ॥ਬਹੁਰਿਸਾਰਤੇਕਰੀਨਿ
ਪਹਿਦਿਖਰਾਇਕੈ॥ਯਾਮੂਰਖਨਿਪਕੌਨਹਿਦੇਸੀਦੀਜਿਯੈ॥ਹੋਯਾਸੋਨੇਹਬਚਾਬਦਾਇਨਯਾਸੋਕੀਜਿਯੋ॥੬॥ਚੌਪਈ॥
ਤਬਰਾਨੀਨ੍ਰਿਪਪੈਚਲਿਆਈ॥ਸਕਲਭੇਦਾਤਿਹਿਦਯੋਬਤਾਈ॥ਤੁਹਿਦੇਖਤਦੇਸੀਉਹਿਦਈ॥ਤੇਰੀਪ੍ਰੀਤਕਹਾਂ
ਇਹਭਈ॥੭॥ਦੋਹਰਾ॥ਤੁਹਿਦੇਖਤਾਇਨਉਹਿਦਈਦੇਸੀਸੁਨੁਮਹਰਾਜ॥ਤਾਤੇਤੁਮਰੇਯਾਭਏਹਿਤਕੀਨੋਕਿਹਕਾ
ਜ॥੮॥ਬੇਸ੍ਵਾਤੁਮਕੌਭਾਵਈਤਿਯਾਗਕਰਿਯੋਤੈਮੋਹਿ॥ਔਰਪੁਰਖਤਾਕੋਰੁਚੈਲਾਜਨਲਾਗਤਤੋਹਿ॥੯॥ਚੌਪਈ॥
ਜੌਇਨੁਕੋਰਾਖੇਪਤਿਪੈਯੋ॥ਤੌਬਰਾਗਨਿਰਕਿਯੋਗਿਹਲਿਜੈਯੋ॥ਵਡੂਚਤ੍ਰਜੀਤੈਸੰਬ੍ਯਾਮਾਕੋ॥ਖਰਚੇਤਾਜੀਪੈਦਾਮਾ॥
੧੦॥ਦੋਹਰਾ॥ਇਨਬੇਸ੍ਵਾਕੋਲਾਜਨਹਿਨਹਿਜਾਨਤਰਸਰੀਤਿ॥ਰਾਵਛੋਡਿਰੰਕਹਿਭਜਹਿਪੈਸਨਕੀਪਰਤੀਤਿ॥੧੧॥
ਅੜਿਲ॥ਤੁਮਸੋਤੀਬਾਹਰਕੋਨੇਹਜਤਾਵਈ॥ਨਿਜਹਿਤਵਾਕੇਸੰਗਦਕਾਜੋਲਿਆਵਈ॥ਔਰਸਦਨਮੋਜਾਤਤੁਯਾ

ਹਿਬਤਾਇਓਜੋ॥ਹੇਤਬਰਾਂਗਨਾਸੁਤਇਹਲੀਕਲਗਾਇਓ॥੧੨॥ਦੋਹਰਾ॥ ਇਤਰਾਨੀਜਿਹਭਾਂਤਿਐਸਕਹਿਯੋਸਮੁਝ
ਾਇ॥ਮਨੁਸਪਠੈਉਤਜਾਰਕੋਬੇਸ੍ਵਾਲਈਬੁਲਾਇ॥੧੩॥ਚੌਪਈ॥ਜਬਬੇਸ੍ਵਾਤਾਕੇਘਰਗਈ॥ਰਨਿਯਹਿ
ਆਨਿਸੁਖੀਸੁਧਿਦਈ॥ਨਿਜਪਤਿਕੋਲੈਚਰਿਤ੍ਰਦਿਖਾਯੋ॥ਤ੍ਰਿਪਧ੍ਰਿਗਚਿਤਆਪਨਠਹਿਰਾਯੋ॥੧੪॥ਦੋਹ
ਰਾ॥ ਮੈਜਾਕੋਧਨਅਮਿਤਦੈਕਰੀਆਪਨੀਯਾਰ॥ਤਿਨਪੇਸਨਹਿਤਤਿਯਗਈਮੁਹਿਅਨਤੈਕਿਯੋਪਯਾਰ॥੧੫॥
ਅੜਿਲ॥ਬੇਸ੍ਵਾਬਾਹਰਆਈਕੇਲਕਮਾਇਕੈ॥ਰਾਵਲਰਿਕਵਾਦਏਬਹੁਤਚਮਦਾਇਕੈ॥ਕੇਲਕਰਤਮ
ਰਿਗਈਤਵਫਲਦੁਖਪਾਇਓ॥ਹੋਕੈਸਪਤਨੀਰਾਨੀਚਰਿਤਬਨਾਇਓ॥੧੬॥ ੧॥ਇਤਿਸ੍ਰੀਚਰਿਤ੍ਰਪਖ੍ਯਾਨੇ
ਤ੍ਰਿਯਾਚਰਿਤ੍ਰੇਮੰਤ੍ਰੀਭੂਪਸੰਬਾਦੇਇਕਸੌਅਠਤਾਲੀਸਵੋਚਰਿਤ੍ਰਸਮਾਪਤਮਸਤੁਸੁਭਮਸਤੁ॥੧੪੮॥੨੯੫
੩॥ਅਫਜੂੰ॥ਚੌਪਈ॥ ॥ਪਰਬਤਸਿੰਘਪੋਸਤੀਰਹੈ॥ਪਾਂਚਿਇਸਤ੍ਰੀਜਾਕੇਜਗਕਹੈ॥ਪੋਸਤਪਿਯਤਕਬਹੂੰਨ
ਅਘਾਵੈ॥ਤਾਕੋਕੌਨਮੋਲਲੈਪਯਾਵੈ॥੧॥ਇਕਦਿਨਭੂਵਿਅਮਲਤਿਹਗਯੋ॥ਅਧਿਕਦੁਖੀਤਬਪੀਸੌਭਯੋ॥
॥ਤਬਪਾਚੌਇਸਤ੍ਰਿਨਸੁਨਿਪਾਯੋ॥ਖੋਜਿਰਹੀਗ੍ਰਿਹਕਛੂਨਲਾਹਿਯੋ॥੨॥ਤਬਪਾਚੋਮਿਲਿਮਤੋਬਿਚਾਰਿਯੋ॥ਉ
ਪਰਖਾਤਦੁਖਿਤਸੋਡਾਰਿਯੋ॥ਇਹਿਗਾਡਨਲੈਉਚਾਰਿਯੋ॥੩॥ਅੜਿਲ॥ਡੌਡਿਕਾਰਿਕੇਬੀਚਜਬੈਤ੍ਰਿਯਦੇਗ
ਈ॥ਮਾਰਗਮਿਹਿਰਗ੍ਰਿਹਗਹਿਰੋਨਿਰਖਿਤਭਈ॥ਆਵਤਲਖੇਬਟਊਜਾਪਨਲੀਨੇਧਨੋ॥ਹੋਕਹਿਯੋਹਮਾਰੋਸੋ
ਦੇਅਖਿਆਛੋਰੈਨੇ॥੪॥ਸੁਨਿਹੋਬੀਰਬਦਾਊਬਾਤਿਬਿਲੋਚਸਬ॥ਪ੍ਰਿਅਗਾਡਨਕੋਹੋਤਾਇਹਾਂਈਹਮਸਭ॥ਯਾਕੋ
ਅਫਿਜਨਜੋਅਬੈਸਵਾਰਿਯੋ॥ਹੋਹਮਰੇਗੁਨਔਗਨਨਹ੍ਰਿਦੈਬਿਚਾਰਿਯੋ॥੫॥ਉਮਦਨਤੇਸਭਉਤਰਿਬਲੋਚਤਤਾ
ਹਗਏ॥ਨੀਤਧੇਚਕੀਫਾਤਿਯਾਦੇਤਉਹਾਭਏ॥ਤਾਕੇਪਰੇਸਮਾਰਮਿਤਕਰੀ॥ਜੇਯੋਨਿਰਖਾਹੇਨਿਕਾਵਾਇਸਾਬਤਹ
ਭਏਗੜਾਕੋਰੇਗੋਰਲਖਿ॥੬॥ਲੀਨੀਖਾਦਿਉਠਾਇਮਿਤਕਰਿਤਿਹਜਾਨਿਕੈ॥ਸਕਿਯੋਨਭੇਦਅਭੇਦਕਛੂਪਹਿਚਾਨਿਕੈ॥
॥ਤਬਤਾਪੋਸਤਹੀਇਸਬਿਤਭੇਆਇਕੈ॥ਹੋਡਾਰਿਫਾਸਿਯਨਗਡਹੇਦਹੇਦਏਗਿਰਾਇਕੈ॥੭॥ਏਕਗਾਵਤੇਚੋਰ
ਰਿਆਫੂਲਿਆਦਾਤਿਭਈ॥ਏਕਪੁਕਾਰਤਿਉਚਰਲੀਬੋਸਕਗਈ॥ਬਹੁਲੋਗਕੋਭਿਜਾਇਸੁਉਨਕੋਧਾਇਕੈ॥
ਹੋਕਹ੍ਯੋਫਾਸਿਨਿਜਪਤਿਹਿਨੇਦਏਦਿਖਰਾਇਕੈ॥੮॥ਚੌਪਈ॥ ਪੰਚਇਸਤ੍ਰੀਤਿਨਜਾਤਿਆਈ॥ਧਨਵੰਤੀਠਗਨਤਕਾ
ਈ॥ਪੰਚਨਕੇਫਾਸੀਗਹਿਡਾਰੀ॥ਹਮਪਾਚੋਗਹਿਗਈਬਿਚਾਰੀ॥੯॥ਦੋਹਰਾ॥ਪਤਿਮਾਰੇਫਾਸਨਠਗਨਸਾਥੀਗਏਪ
ਲੋਨਕੋਇ॥ਹਮਬਨਮੋਏਕਲਤ੍ਰਿਯਾਦੈਵਕਹਾਗਤਿਹੋਇ॥੧੦॥ਚੌਪਈ॥ਕਾਜੀਕੋਵਿਰਾਵਤਿਹਿਆਏ॥ਰਵ
ਸਿੰਗੋਰਨਨਾਦਬਜਾਏ॥ਕੋਪਠਾਨਯੋਬਚਨਉਚਾਰੇ॥ਹਮਸਾਥੀਇਹਠਾਂਉਤਿਹਾਰੇ॥੧੧॥ਦੋਹਰਾ॥ਚਾਰਊਟਮੁਹ
ਰਨਭਰੇਆਨਰਪੋਯਨਸਾਥ॥ਪਤਿਮੂਏਏਊਗਏਤੋਹਿਹਮਭਈਅਨਾਥ॥੧੨॥ਚੌਪਈ॥ਤਬਕਾਜੀਇਹਭਾਂਤਿਉ
ਚਾਰੋ॥ਤ੍ਰਿਯਕਛੂਜਿਨਿਸੋਕਬਿਚਾਰੋ॥ਹਮਕੋਫਾਰਖਤੀਲਿਖਿਦੀਜੈ॥ਦੂਸਰਸਊਦਿਆਪਨੇਲੀਜੈ॥੧੩॥ਦੋਹਰ
ਾ॥ਦੀਨਫਕੀਰਛਕਰੀਕੌਡੀਗਨੀਕੁਪਾਇ॥ਸਭਹੀਦਯੋਬਤੋਹੋਰਿਪਨਧਨਿਕਾਜਨਕੇਰਾਇ॥੧੪॥ਦੁਸਟਅਰਿਸਟਨਿਵ
ਰਿਕੈਲੀਨੋਪਤਿਹਬਚਾਇ॥ਭਾਂਤਿਭਾਂਤਿਸੇਵਾਕਰੀਹੀਏਹਰਖਉਪਜਾਇ॥੧੫॥੧॥ ਇਤਿਸ੍ਰੀਚਰਿਤ੍ਰਪਖ੍ਯਾਨੇ
ਤ੍ਰਿਯਾਚਰਿਤ੍ਰੇਮੰਤ੍ਰੀਭੂਪਸੰਬਾਦੇਇਕਸੌਉਨਚਾਸਵੋਚਰਿਤ੍ਰਸਮਾਪਤਮਸਤੁਸੁਭਮਸਤੁ॥੧੪੯॥੨੯੬੮॥ਅ

ਅਤਿ

ਫਜੂ॥ਚੌਪਈ॥ਰਾਨੀਇਕਨਗੌਰਰਹੈ॥ਗਰਭਵਤੀਤਾਕੋਜਗਕਹੈ॥ਪੂਤਰਾਵਕੇਗ੍ਰਿਹਕੋਊਨਾਹੀ॥ਚਿੰਤਾਇਹੈਤਾ
ਹਿਮਨਮਾਹੀ॥੧॥ਗਰਭਵਤੀਆਪੁਹਿਠਹਿਰਾਯੋ॥ਪੂਤਆਨਕੈਆਨਿਜਿਵਾਯੋ॥ਸਭਕੋਊਪੂਤਰਾਵਕੋਮਾਨੈ॥ਤਾ
ਕੋਭੇਦਨਕੋਊਜਾਨੈ॥੨॥ਅੜਿਲ॥ਦੋਇਪੁਤ੍ਰਜਬਤਾਹਿਬਿਧਾਤੈਪੁਨਿਦਏ॥ਰੂਪਵੰਤਸੁਭਸੀਲਜਤਬਤੇਹੋਤ
ਭੇ॥ਤਬਉਨਦੁਹੂੰਪਾਲਕਨਲੋਕੋਬਿਖੁਦਈ॥ਹੋਨਿਜਪੁਤ੍ਰਨਕਹਿਰਾਜਪਕਾਵਤਿਤਹਭਈ॥੩॥ਭਾਂਤਿਭਾਂਤਿਸੋਰੋ
ਦਨਕਿਯੋਪੁਕਾਰਿਕੈ॥ਨਿਰਖਾਤਿਨਕੀਓਰਸਿਰੋਕਚੁਪਾਰਿਕੈ॥ਪ੍ਰਾਨਨਾਥਊਆਇਕਹਿਯੋਨਸੋਕੁਕਰਿ॥ਹੋਅਕਥਕ
ਥਾਕੀਕਥਾਜਾਨਿਜਿਯਧੀਰਧਰਿ॥੪॥ਦੋਹਰਾ॥ਜਿਯਤਤਿਹਾਰੇਪੁਤ੍ਰਦੋਸਦਾਰਹੈਜਗਮਾਹਿ॥ਉਨਕੋਸੋਕਨਕੀਜਿ
ਅਤਅਜੇਤਵਨਾਹਿ॥੫॥ਚੌਪਈ॥ਜੋਕੋਊਤ੍ਰਿਯਾਤਾਹਿਚਲਿਆਵੈ॥ਯਹੈਆਇਪ੍ਰਮੋਧਜਤਾਵੈ॥ਜਿਯੋਚਾਰ
ਜੁਗਪੁਤ੍ਰਤਿਹਾਰੇ॥ਦੋਊਨਕੋਈਹਿਸੋਕਬਿਚਾਰੇ॥੬॥ ੧॥ ॥ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿਯਾਚਰਿਤ੍ਰੇਮੰਤ੍ਰੀਭੂਪ
ਸੰਬਾਦੇਇਕਸੌਉਨੰਜਾਹਚਰਿਤ੍ਰਸਮਾਪਤਮਸਤੁਸੁਭਮਸਤੁ॥੧੪੯॥ ੨੯੮੪॥ ਅਫਜੂ॥ ਦੋਹਰਾ॥ ਕ੍ਰਿਪਤ
ਸਿੰਘਰਾਜਾਰਹੈਰਾਜਗੀਰੀਕੇਮਾਂਹਿ॥ਜਿੰਦਾਸੀਤਿਹਸੁਤਾਹਿਅਤਿਰੋਹਤਬਨਮੈਨਾਹਿ॥੧॥ਚੌਪਈ॥ ਤ੍ਰਿਯਾਗੁਮਾਨਮ
ਤੀਤਿਹਜਾਨਿਯਤਿ॥ ਅਤਿਸੁੰਦਰਤਿਹੂੰਲੋਕਬਖਾਨਿਯਤ॥ਪਤਿਕੇਸੰਗਨੇਹੁਤਿਹਭਾਰੋ॥ਵਾਕੇਰਹਤਪ੍ਰਾਨਤੇਪਿਆ
ਰੋ॥੨॥ਜਬਰਾਜਾਰਨਕਾਜਸਿਧਾਰੈ॥ਤਬਰਾਨੀਇਹਭਾਂਤਿਉਚਾਰੈ॥ਹੰਸਨਿਤੁਮੈਛੋਰਿਗ੍ਰਿਹਰਹਿਹੌ॥ਪ੍ਰਾਨਨਾਥਕੇ
ਚਰਨਨਗਹਿਹੌ॥੩॥ਜਬਨ੍ਰਿਪਕੌਰਨਬਨਿਕਹੂੰਆਵੈ॥ਤ੍ਰਿਯਆਗੇਤ੍ਰੈਖੜਗਬਜਾਵੈ॥ਬੈਰਨਜੀਤਿਬਹੁਰਿਘਰਿ
ਆਵੈ॥ਭਾਂਤਿਭਾਂਤਿਕੇਭੋਗਕਮਾਵੈ॥੪॥ਇਕਦਿਨਜੁਧਨ੍ਰਿਪਹਿਬਨਿਆਯੋ॥ਚੜ੍ਹੇਗੇਪੈਤ੍ਰਿਯਸਹਿਤਸਿਧਾਯੋ॥
ਜਾਤਹਿਪਰਿਯੋਭੇਰਰਨਭਾਰੀ॥ਨਾਚੇਸੂਰਬੀਰਹੰਕਾਰੀ॥੫॥ਅੜਿਲ॥ ਭਾਂਤਿਭਾਂਤਿਰਨਸੁਭਟਸੰਘਾਰੇਕੋਪਕ
ਰਿ॥ਭਾਂਤਿਭਾਂਤਿਰਥਬਾਜਬਿਦਾਰੇਸਰਪ੍ਰਹਰਿ॥ਨ੍ਰਿਖਿਜੁਧਕੌਸੁਰਪਰੇਅਰਰਾਇਕੈ॥ਹੋਮੰਦਲਤੂਰਮ੍ਰਿਦੰਗ
ਮੁੰਚੰਗਬਜਾਇਕੈ॥੬॥ਪਠੈਪਖਰਿਯਨਕੋਪਅਧਿਕਜਿਯਮੈਜਰਿਯੋ॥ਸਜੇਸੰਜੋਅਨਸੈਨਦੁਹੂੰਦਿਸਿਉਮ
ਗਿਯੋ॥ਬਜਿਜੁਝਊਆਨਾਦਪਰੇਅਰਰਾਇਕੈ॥ਹੋਟੂਕਟੂਕਹ੍ਵੈਜੁਝੇਸੁਭਟਸੁਹਾਇਕੈ॥੭॥ਚਟਪਟਸੁਭਟ
ਬਿਕਟਕਟਿਕਟਿਕੈਭੂਪਰੈ॥ਖੰਡਿਖੰਡਿਕਿਤੇਅਖੰਡਯਜੁਖਹਿਖਗਨਮਰੈ॥ਟੂਕਟੂਕਹ੍ਵੈਗਿਰੇਨਮੈਨੈਕਮਨ
॥ਹੋਪ੍ਰਲੈਕਾਲਸੌਸਕਿਯੋਬਿਧਾਤੈਬਹੁਰਿਜਨੁ॥ਜਬਰਾਨੀਕੇਸਹਤਰਾਵਜੂਰਿਸਿਭਰੈ॥ਦੋਊਕੋਬਰਕਠਿਨ
ਕਮਾਨਨਕਰਧਰੈ॥ਦਛਨਬਿਸਿਖਦਿਖਾਇਬਾਮਅਰਿਮਾਰਹੀ॥ਹੋਏਕਘਾਇਕੈਸੰਗਚੂਰਕਰਿਡਾਰਹੀ॥੯॥
॥ਜਨੁਕਜੇਠਕੇਮਾਸਅਦਿਠਚੜ੍ਹਿਯੋ॥ਜਨੁਕੁਕਰਾਰਨਛੋਰਿਨੀਰਨਾਇਕਹਿਹੜ੍ਹਿਯੋ॥ਬਜਬਿਸਿਖਆਸਿਹਿ
ਯੇਸੁਸੇਨਉਚਾਇਯੋ॥ਹੋਜਬਬਿਸਨਯੁਛਿਮੀਕੇਸਹਿਤਰਿਸਾਇਯੋ॥੧੦॥ਰਾਨੀਜਾਤਨਬਿਸਿਖਪ੍ਰਹਾਰੈਕੋਪ
ਕਰਿ॥ਤਛਿਨਮ੍ਰਿਤਕਹ੍ਵੈਪਰਈਸੁਰਸੁਭੂਮਿਪਰਿ॥ਫੂਲਦਏਬਰਖਾਇਗਗਨਤੇਦੇਵਤੇਸਾ॥ਹੋਰਾਨੀਕੋਰ
ਨਹੇਰਉਚਾਰੈਧੰਨਿਧੰਨਿ॥੧੧॥ਤ੍ਰਿਯਾਸਹਿਤਨ੍ਰਿਪਲਰਿਯੋਅਧਿਕਰਿਸਿਖਾਇਕੈ॥ਤਬਹੀਲਗੀਭੁਫੰਗਰਿ
ਦੈਮੈਆਇਕੈ॥ਗਿਰਿਯੋਅੰਬਾਰੀਮਾਧਿਮੁਰਛਨਾਹੋਇਕਰਿ॥ਹੋਤਬਤ੍ਰਿਯਾਲਿਯੋਉਚਾਇਨਾਥਦੁਹੂੰਭੁਜਨ
ਭਰਿ॥੧੨॥ਤਵਨਅੰਬਾਰੀਸੰਗਨ੍ਰਿਪਹਿਬਾਧਤਿਭਈ॥ਨਿਜਕਰਰਕਗਹਿਉਚਾਇਸਾਰਤਦਲਦਈ॥ਜਿ

ਯਤਕ੍ਰਿਪਤਿਲਾਖਿਸੁਭਟਸਜੈਪਾਵਤਭਈ॥ਹੋਚਿਤ੍ਰਬਿਚਿਤ੍ਰਅਯੋਧਨਤਿਹਠਾਂਕਰਤਭਈ॥੧੩॥ਪੀਸਿਪੀ
ਸਿਕਰਿਦਾਂਤਿਸੁਰਮਾਰਿਸਿਭੁਰੋ॥ਟੂਕਟੂਕਹ੍ਵੈਪਰੇਤਉਪਰਗੁਨਾਂਦਰੋ॥ਤਿਨਸੌਨਸੀਗਿਰਾਜਾਲੀਨਿਪਾਇਕੈ॥ਹੋਜੀ
ਤਨਗਾਰੇਬਜੇਅਧਿਕਰਿਸਿਖਾਇਕੈ॥੧੪॥ਤਬਰਾਨੀਤ੍ਰਿਜਕਰਨਬੈਰਿਯਹਿਮਾਰਿਕੈ॥ਨਿਜੁਸੁਤਦੀਨੋਰਾਜਸੁਖ
ਰੀਬਿਚਾਰਿਕੈ॥ਕਾਰਿਕੈਬਡੋਅਡੰਬਰਆਪਜਰਨਚਲੀ॥ਹੋਤਬੈਰਗਾਗਨਤੇਬਾਨੀਤਾਹਿਭਈਭਲੀ॥੧੫॥ਕ੍ਰਿ
ਪਾਸਿਧੁਜੁਕ੍ਰਿਪਾਅਧਿਕਤੁਮਪਰਕਰੀ॥ਨਿਜੁਨਾਇਕਕੇਹੇਤੁਬਹੁਤਬਿਧਿਡਿਤੌਲਰੀ॥ਤਾਤੇਅਪਨੇਭਰਤਾਲੇਹੁ
ਜਿਆਇਕੈ॥ਹੋਬਹੁਰਰਾਜਕੋਕਰੋਹਰਖਉਪਜਾਇਕੈ॥੧੬॥ਦੋਹਰਾ॥ਸਤ੍ਰਨਾਥਹਨਿਜੁਪਕਰਿਲੀਨੋਪਤਿ
ਹਜਿਯਾਇ॥ਬਹੁਰਰਾਜਅਪਨੇਕਰਿਯੋਨਾਥਸਹਤਸੁਖਪਾਇ॥੧੭॥ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿਯਾਚ
ਰਿਤ੍ਰੇਮੰਤ੍ਰੀਭੂਪਸੰਬਾਦੇਇਕਿਸੌਇਕਿਯਾਵਨਚਰਿਤ੍ਰਸਮਾਪਤਮਸਤਸੁਭਮਸਤੁ॥੧੫੧॥੩੦੧੧॥ਅਫਜੂੰ
॥ਰਿਤ੍ਰਾਸਿੰਘਬਾਚ॥ਦੋਹਰਾ॥ਜੈਸੇਤ੍ਰਿਯਾਇਨਿਰਨਕਿਯੋਤੈਸੇਕਰੈਨਕੋਇ॥ਪਾਛੈਭਯੋਨਅਬਿਅਬਸੁਨਿਯੋਆਗ
ਕਬਹੂੰਨਹੋਇ॥੧॥ਚੌਪਈ॥ਤਬਮੰਤ੍ਰੀਇਹਿਭਾਂਤਿਉਚਾਰੀ॥ਸੁਨੋਰਾਜਤੁਮਬਾਤਹਮਾਰੀ॥ਬਿਸੁਨਨਾਥਜੋਭਾਸਰਨ
ਰਿਯੋ॥ਤਾਕੋਪੁਨਲਛਮੀਹਰਿਯੋ॥੨॥ਤਾਤੇਹੋਤਿਇੰਦ੍ਰਭੇਭੀਤਿਯੋ॥ਚੋਦਹਭਵਨਨਰਪਤਨਚੀਤਿਯੋ॥ਸੋਊਅਸ
ਰਇਹਪਰਚੜ੍ਹਿਆਯੋ॥ਤੁਮਲਜੁਧਹਰਿਸਾਥਮਚਾਯੋ॥੩॥ਚੌਪਈ॥ਭਾਂਤਿਭਾਤਿਤਾਸੌਰਨਇੰਦ੍ਰਮਚਾਯੋ॥
ਸੁਰਚੰਦਚਕਿਰਹੇਨਕਛੂਬਸਾਇਯੋ॥ਦੇਵਦੈਤਹ੍ਵੈਮਿਤਕਾਬਿਰਾਜੇਤਾਹਿਰਨ॥ਹੋਜਨੁਕਆਭਿਕਿਸਕੇਬਾਗਬਿ
ਰਾਜੇਮਲਜਨ॥੪॥ਭੁਜੰਗਛੰਦ॥ਲਏਬੀਰਪੀਰੈਮਹਾਕੋਪਿਢੂਕੇ॥ਚਹੂੰਓਰਿਬਾਜੇਹਠੀਇੰਦ੍ਰਜੂਕੇ॥ਇਤੇਦੇ
ਵਢੂਕੇ॥ਹਦੈਸਾਹਠੀਲੈਮਹਾਰੋਸਪੂਰੇ॥੫॥ਦੁਹੂੰਓਰਿਬਾਜਤ੍ਰਆਨੇਕਬਾਜੇ॥ਬਧੇਬੀਰਬਾਨੇਦੁਹੂੰਓਰਿਗਾਜੇ॥ਮਚਿ
ਯੋਜੁਧਗਾੜ੍ਹੋਪਰੀਮਾਰਿਭਾਰੀ॥ਬਹੈਤੀਰਤਰਵਾਰਕਾਤੀਕਟਾਰੀ॥੬॥ਮਹਾਕੋਪਕੈਕੈਬਲੀਦੈਤਧਾਏ॥ਹਠਿ
ਕੋਪਕੈਸਸਤ੍ਰੈਚਲਾਏ॥ਬਧੇਕਉਚਕਾਤੀਤਬੈਸਿੰਭਗਾਜਿਯੋ॥ਤਬੈਛਾਡਿਕੈਖੇਤਦੇਵਸਭਾਜਿਯੋ॥੭॥ਚੌਪਈ॥
ਭਜਤਇੰਦ੍ਰਜਾਤਭਿਯੋਤਹਾ॥ਲਛਮੀਹਰਿਬਿਰਜਹਾਂ॥ਭਾਂਤਿਭਾਂਤਿਤੇਦੁਖਤਪੁਕਾਰੋ॥ਜਿਯਤਨਾਥ
ਹਮਹੂੰਨਮੁਕਾਰੋ॥੮॥ਜਗਪਤਿਸੁਨਿਕੈਪਤਬਸਾਯੋ॥ਲਛਮਨਕੂੰਅਰਲੈਸੀਗਿਸਿਧਾਯੋ॥ਬਾਂਧਿਸਨਧਿਬ
ਯਿਬਿਰਾਜਿਯੋਤਹਾਂ॥ਗਾਜਤਬੀਰਜੰਭਬਹੁਜਹਾਂ॥੯॥ਅੜਿਲ॥ਬੀਸਬਰਖਬਿਸੁਨਾਥਚਲਾਏਕੋਪਕਰਿ॥
ਲਰੇਜੰਭਕੇਦੇਹਰਾਏਉਹਧਾਨਿਕਰਿ॥ਭੁਰੋਸੇਨਬਿਸਿਖੇਤਮਆਧਿਕਬਿਰਾਜਹੀ॥ਹੋਜਿਨਕੀਪ੍ਰਭਾਬਿਲੋਕਿ
ਤਛੁਜਾਲਾਜਹੀ॥੧੦॥ਦੋਹਰਾ॥ਲਛਿਮਕੁਆਰਿਐਨ੍ਹੀਹਿਯੋਸੁਨਹੁਬਿਸਨਜੁਬੈਨ॥ਯਾਕੋਹੌਹੂੰਜੀਤਿਕੈਪਠਊਜ
ਮਕੈਐਨ॥੧੧॥ਅੜਿਲ॥ਬਿਸਨਕੁਅਰਲਛਿਮਕੁਅਰਪੁਨਖਾਇਕੈ॥ਚਿਤ੍ਰਬਿਚਿਤ੍ਰਅਯੋਧਨਤਾਸੌਐਸਾਕਿਯਾ॥ਅ
ਮਿਤਰੂਪਦਿਖਰਾਇਮੋਹਿਅਰਕੌਲਿਯੋ॥ਹੋਬਹੁਧਾਇਨਕੇਸੰਗਤਾਹਿਧਾਇਲਕਿਯੋ॥੧੨॥ਮਿਸੁਧੀਕਹਿ
ਯੌਨਹਤੁਰੇਹਰਿਇਹਮਾਰਿਹੈ॥ਬਹੁਰਿਜੁਧਕਰਿਤ੍ਰਾਸੈਬਹੁਰਿਸੰਘਾਰਿਹੈ॥ਜਬਧਾਛੇਕੀਓਰਿਸੁਸਸਤ੍ਰਨਿਹਾਰਿ
ਯੋ॥ਹੋਦਯੋਨਿਦਰਸਨਛਾਡਿਮੂੰਡਿਕਾਢਿਡਾਰਿਯੋ॥੧੩॥ਦੋਹਰਾ॥ਲਛਿਮਕੁਆਰਿਜਬਜੰਭਸੋਐਸੋਕਿ
ਯੋਚਰਿਤ੍ਰ॥ਮਾਰਿਸੁਦਰਸਨਸੋਂਲਯੋਸੁਖਤਾਕੇਇਹਰਿਮਿਤ੍ਰ॥੧੪॥੧॥ ॥ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿ

ਯਾਚਰਿਤ੍ਰੇਮੰਤ੍ਰੀਭੂਪਸੰਬਾਦੇਇਕਸੌਬਾਨਵੋਚਰਿਤ੍ਰਸਮਾਪਤਮਸਤੁਸੁਭਮਸਤੁ॥੧੫੩॥੩੦੫੫॥ਅਫਜੂ
॥ਚੌਪਈ॥ਰਾਜਮਤੀਅਬਲਾਜਗਕਹੀ॥ਅਟਕੀਏਕਨ੍ਰਿਪਤਿਪਰਰਹੀ॥ਬਾਹੁਸਿੰਘਜਿਹਜਗਤਬਖਾਂ
ਨੈ॥ਚੰਦ੍ਰਹਬੋਕਆਨਿਕੋਮਾਨੈ॥੧॥ਨ੍ਰਿਪਕੀਪ੍ਰਭਾਹੇਰਿਫਕਿਰਹੀ॥ਕੇਲਕਰੌਮੋਸੌਚਿਤਚਹੀ॥ਭਾਂਤਿਭਾਂ
ਤਿਉਪਚਾਰਬਨਾਵੈ॥ਕੈਸੇਹੂੰਰਾਵਹਾਥਨਹਿਆਵੈ॥੨॥ਜਬਤ੍ਰਿਯਸੌਇਸਦ੍ਰਨਮੇਜਾਵੈ॥ਨ੍ਰਿਪਕੀਪ੍ਰ
ਭਾਚਿਤਮੈਆਵੈ॥ਚਕਿਚਕਿਉਠੈਨੀਦਨਹਿਪਰੈ॥ਮੀਤਿਮਿਲਨਕੀਚਿੰਤਾਕਰੈ॥੩॥ਦੋਹਰਾ॥ਵੈਸਮਰ
ਥਅਸਮਰਥਮੈਵੈਸਨਾਥਮੈਅਨਾਥ॥ਜਤਨਕਵਨਸੋਕੀਜਿਯੈਆਵੈਜਾਤੇਹਾਥ॥੪॥ਚੌਪਈ॥ਕਾਸੀਬਿ
ਖੈਕਰਵਹਿਲੈਹੋ॥ਇਹਕਾਰਨਅਪਨੋਜਿਯਦੈਹੋ॥ਮਨਭਾਵਤਪ੍ਰੀਤਮਜੌਪਾਊਂ॥ਬਾਰਅਨੇਕਬਜਾਰਬਿਕਾਊਂ
॥੫॥ਦੋਹਰਾ॥ਕਹਾਕਰੌਕੈਸੇਬਚੌਲਗੀਬਿਰਹਕੀਭਾਹ॥ਰੁਚਉਨਕੀਹਮਕੋਘਨੀਹਮਰੀਉਨੈਨਚਾਹ॥੬॥ਰਾ
ਜਮਤੀਤਬਆਪਨੀਬੀਰੀਸਖੀਬੁਲਾਇ॥ਬਾਹੁਸਿੰਘਰਾਜਾਭਏਕਹੀਸੰਦੇਸੋਜਾਇ॥੭॥ਬਚਨਸੁਨਤਤ
ਵੈਸਖੀਤਹਾਪਹੂੰਚੀਆਇ॥ਰਾਜਮਤੀਜੈਸੇਕਹਿਯੋਤੈਸੈਤਿਨਕਹਿਯੋਸੁਨਾਇ॥੮॥ਅੜਿਲ॥ਮੈਛਬਿਤੁ
ਮਰੀਨਿਰਖਨਾਥਅਟਕਤਭਈ॥ਬਿਰਹਸਮੁੰਦਕੇਬੀਚਬੂਡਿਸਿਰਲੌਗਈ॥ਏਕਬਾਰਕਰਿਕ੍ਰਿਪਾਹਮਾਰੇ
ਆਇਯੈ॥ਹੋਮਨਭਾਵਤਹਮਸੌਭੋਗਕਮਾਇਯੈ॥੯॥ਚੌਪਈ॥ਜਬਚੇਰੀਅਸਜਾਇਉਚਾਰੀ॥ਤਬਰਾਜੈ
ਯੌਹਿਯੈਬਿਚਾਰੀ॥ਸੋਊਬਾਤਿਇਹਗੜ੍ਹਿਯਾਹਿਕਹਿਜੈ॥ਜਾਤੇਆਪਧਰਮਜੁਤਰਹਿਜੈ॥੧੦॥ਅੜਿਲ॥ਦੋਇਸ
ਤ੍ਰੁਹਮਰਿਨਤੇਏਕਸੰਘਾਰਿਯੋ॥ਬਿਤ੍ਰੁਪ੍ਰਾਇਕੋਕਿਏਦੂਸਰੇਮਾਰਿਯੋ॥ਤਬਮੈਤੁਮਕੋਅਪਨੇਸਦਨਬੁਲਾਇਹੌ
॥ਹੋਮਨਭਾਵਤਕੇਤੁਮਸੌਭੋਗਕਮਾਇਹੌਂ॥੧੧॥ਜਾਇਸਹਿਚਰੀਕਹਿਯੋਤ੍ਰਿਯਾਸੁਨਿਪਾਇਕੈ॥ਪ੍ਰਤਿਰਾਵਕੀ
ਬਪੀਉਠੀਅਰਰਾਇਕੈ॥ਹ੍ਵੈਕੈਬਾਜਅਰੂੜ੍ਹਭੇਖਨਰਧਾਰਿਕੈ॥ਹੋਇਨ੍ਰਿਪਕੇਅਰਿਪੈਗਈਚਰਿਤ੍ਰਬਿਚਾਰਿਕੈ॥੧੨
ਸੁਨੋਰਾਵਜੁਮੋਕੋਚਾਕਰਰਾਖਿਯੈ॥ਤਹਕੌਕਰੌਮੁਹਿਮਜਹਾਕੌਭਾਖਿਯੈ॥ਪ੍ਰਾਨਬਲੇਤਨਲੋਲਰੌਨਰਨਤੇਹਾਰਿਹੋਂ॥
ਹੋਬਿਤ੍ਰੁਅਰਿਮਾਰਿਖੇਤਨਬਾਜੀਵਾਰਿਹੋਂ॥੧੩॥ਤਾਕੌਸੁਰਨਿਹਾਰਿਨ੍ਰਿਪਤਿਚਾਕਰਕਿਯੋ॥ਗ੍ਰਿਹਤੇਕਾਢਿਖਜਾ
ਨੇਤਾਕੌਬਹੁਦਿਯੋ॥ਦੂਜੈਰਾਵਬੁਲਾਇਸੁਬੀਰਬੁਲਾਇਕੈ॥ਹੋਬਾਹੁਸਿੰਘਪੈਚਾੜ੍ਹਯੋਮਹਾਂਗਿਸਿਖਾਇਕੈ॥੧
੪॥ਚੌਪਈ॥ਰਾਜਮਤੀਇਹਿਭਾਂਤਿਉਚਾਰੀ॥ਸੁਨੋਰਾਵਤੁਮਬਾਤਹਮਾਰੀ॥ਸਭਬੀਰਨਕੇਬੋਲਪਠੈਯੈ॥ਸਭਕੇਸ
ਰਪਰਿਨਾਮਡਰੈਯੈ॥੧੫॥ਦੋਹਰਾ॥ਜਬਗਾੜ੍ਹੋਰਨਪਰੈਤੌਬਹੈਤੀਰਤਰਵਾਰਿ॥ਬਿਨਾਨਾਮਸਰਪੈਲਿਖੇਸਕਿਹੈਕਵ
ਨਬਿਚਾਰਿ॥੧੬॥ਚੌਪਈ॥ਰਾਜਮਤੀਜਬਐਸਬਖਾਨਿਯੋ॥ਸਤਿਸਤਿਰਾਜੈਕਰਿਮਾਨਿਯੋ॥ਸਕਲਸੁਭਟਬੋ
ਲਪਠਾਏ॥ਸਭਨਸਰਨਪਰਿਨਾਮਲਿਖਾਏ॥੧੭॥ਦੋਹਰਾ॥ਸਰਪਰਿਨਾਮਲਿਖਾਇਕੈਨਰਕਹਾਰਜੋਰਿਸਾਇ॥
ਜਾਕੋਸਰਜਿਹਲਾਗਿਹੈਸੋਭਟਚੀਨੋਜਾਇ॥੧੮॥ਜੁਧਜਬੈਗਾੜ੍ਹੋਪਰਿਯੋਘਾਤਬਾਲਤਿਨਪਾਇ॥ਇਹਰਾਜਾ
ਕੋਬਾਨਲੈਇਹਨ੍ਰਿਪਹਨਿਯੋਰਿਸਾਇ॥੧੯॥ਚੌਪਈ॥ਲਾਗਤਬਾਨਰਾਵਗਿਸਿਭਰਿਯੋ॥ਸਰਪਰਨਾਮਬਿਖਿ
ਯੋਲਖਿਲਯੋ॥ਮੁਹਿਇਹਹਨਿਯੋਨ੍ਰਿਪਤਿਸੋਊਮਾਰਿਯੋ॥ਬਹੁਰਆਪਹੂੰਸੁਰਗਸਿਧਾਰਿਯੋ॥੨੦॥ਦੋਹਰਾ॥ਰਾਜ
ਮਤੀਇਹਚਰਿਤ੍ਰਸੌਦੁਹੂੰਨ੍ਰਿਪਨਕੌਘਾਇ॥ਬਾਹੁਰਿਰੈਬਾਰੀਰਾਵਸੋਆਨਿਦਈਸੁਖਪਾਇ॥੨੧॥ਚੌਪਈ॥ਨ੍ਰਿਪਮੈ

